# ਸੁਰ ਸਿਮਰਨ ਸੰਗੀਤ

## ਭਾਗ ਪੰਜਵਾਂ



ਸੰਤ ਸਰਵਣ ਸਿੰਘ 'ਗੰਧਰਵ'

# ਸੁਰ ਸਿਮਰਨ ਸੰਗੀਤ

[ਭਾਗ ਪੰਜਵਾਂ]

ਸੰਤ ਸਰਵਣ ਸਿੰਘ 'ਗੰਧਰਵ'



ਸਿੰਘ ਬ੍ਰਦਰਜ਼
ਅੰਮ੍ਰਿਤਸਰ

SUR SIMRAN SANGEET—PART V

*by*

SANT SARWAN SINGH 'GANDHARV'



ISBN 81-7205-361-4 (Vol. V)
ISBN 81-7205-364-9 (Set)

*ਸਿੰਘ ਬ੍ਰਦਰਜ਼ ਵੱਲੋਂ*
ਪਹਿਲੀ ਵਾਰ ਜਨਵਰੀ 2006

ਮੁੱਲ : 300-00 ਰੁਪਏ

*ਪ੍ਰਕਾਸ਼ਕ :*

**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com
*Website :* www.singhbrothers.com

*ਛਾਪਕ :*
ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

## *ਸਮਰਪਣ*

**ਬ੍ਰਹਮ ਗਿਆਨੀ ਸੰਤ ਬਾਬਾ ਦਲੀਪ ਸਿੰਘ ਜੀ**

ਅਤੇ

**ਬ੍ਰਹਮ ਗਿਆਨੀ ਸੰਤ ਬਾਬਾ ਜਵਾਲਾ ਸਿੰਘ ਜੀ 'ਹਰਖੋਵਾਲ'**

ਵਾਲਿਆਂ ਦੇ ਚਰਨਾਂ ਵਿਚ

ਜਿਨ੍ਹਾਂ ਨੇ ਦਾਸ ਨੂੰ

*ਸੁਰ ਸਿਮਰਨ ਸੰਗੀਤ*

ਲਿਖਣ ਦੇ ਕਾਬਲ ਬਣਾਇਆ!

# ਤਤਕਰਾ

# ਮੁਖਬੰਧ

ਸੰਗੀਤ ਮਨੁੱਖੀ ਜੀਵਨ ਵਿਚ ਇਕ ਸ਼ਕਤੀਸ਼ਾਲੀ ਭੂਮਿਕਾ ਨਿਭਾਉਂਦਾ ਹੈ। ਸੰਗੀਤ ਅਤੇ ਜੀਵਨ ਦਾ ਅਨਿਖੜਵਾਂ ਸੰਬੰਧ ਹੈ, ਨਹੁੰ ਮਾਸ ਵਾਲਾ ਜਾਂ ਲਹੂ ਮਾਸ ਵਾਲਾ। ਸੰਗੀਤ ਨੂੰ ਮਨੁੱਖੀ ਜੀਵਨ ਤੋਂ ਕਿਸੇ ਵੀ ਹਾਲਤ ਵਿਚ ਅੱਡਰਾ ਨਹੀਂ ਕੀਤਾ ਜਾ ਸਕਦਾ। ਇਹੀ ਕਾਰਨ ਹੈ ਕਿ ਗੁਰੂ ਸਾਹਿਬ ਜੀ ਨੇ ਸੰਗੀਤ ਅਤੇ ਰਾਗਾਂ ਦੀ ਮਹੱਤਤਾ ਨੂੰ ਮੁੱਖ ਰੱਖਦੇ ਹੋਏ ਸਮੁੱਚੀ ਬਾਣੀ ਨੂੰ ਰਾਗਾਂ ਵਿਚ ਅੰਕਿਤ ਕੀਤਾ ਹੈ।

ਸੰਗੀਤ ਖੇੜੇ ਦਾ ਪ੍ਰਤੀਕ ਹੈ। ਖੇੜਾ ਕਿਵੇਂ ਪ੍ਰਾਪਤ ਹੁੰਦਾ ਹੈ—ਇਹ ਭੇਦ ਗੁਰਬਾਣੀ ਵਿਚ ਹੈ। ਇਸੇ ਲਈ ਗੁਰੂ ਸਾਹਿਬ ਜੀ ਨੇ ਸੰਗੀਤ ਅਤੇ ਗੁਰਬਾਣੀ ਨੂੰ ਇਕੱਠਾ ਕੀਤਾ ਹੈ ਅਤੇ ਗੁਰੂ-ਰਚਨਾ ਰਾਹੀਂ ਆਏ ਹੋਏ ਇਲਾਹੀ ਆਤਮਕ ਬਚਨਾਂ, ਅਲੌਕਿਕ ਗਿਆਨ ਰੂਪੀ ਸ਼ਬਦਾਂ ਨੂੰ ਸੰਗੀਤ ਰਾਹੀਂ ਹੀ ਸਮੁੱਚੇ ਜਗਤ ਸਾਹਮਣੇ ਪੇਸ਼ ਕੀਤਾ ਹੈ—ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ 31 ਰਾਗਾਂ ਵਿਚ ਅੰਕਿਤ ਹੈ। ਗੁਰੂ ਨਾਨਕ ਸਾਹਿਬ ਜੀ ਨੇ 19 ਰਾਗਾਂ ਦੀ ਵਰਤੋਂ ਕੀਤੀ ਹੈ। ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਗੁਰੂ ਸਾਹਿਬ ਸੰਗੀਤ ਦੀ ਮਹੱਤਤਾ ਨੂੰ ਜੀਵਨ ਵਿਚ ਕਿਤਨਾ ਵਿਸ਼ੇਸ਼ ਸਮਝਦੇ ਸਨ।

ਸੰਤ ਸਰਵਣ ਸਿੰਘ ਗੰਧਰਵ (ਡਬਲ ਐਮ.ਏ.) ਡੁਮੇਲੀ ਵਾਲਿਆਂ ਦੀ ਰਚਿਤ ਪੁਸਤਕ *ਸੁਰ ਸਿਮਰਨ ਸੰਗੀਤ* ਨੂੰ ਪੜ੍ਹਨ ਦਾ ਮੌਕਾ ਮਿਲਿਆ ਹੈ। ਸੰਤ ਜੀ ਨੇ ਅਤੀ ਕੋਮਲ ਅਤੇ ਸੂਖਮ ਵਿਸ਼ੇ ਨੂੰ ਵਿਦਵਤਾ ਨਾਲ ਪਾਠਕਾਂ ਸਾਹਮਣੇ ਰੱਖਣ ਦਾ ਸਫਲ ਉਪਰਾਲਾ ਕੀਤਾ ਹੈ। ਸੰਤ ਜੀ ਨੇ 7 ਭਾਗਾਂ ਵਿਚ 'ਸੁਰ ਸਿਮਰਨ ਸੰਗੀਤ' ਪੁਸਤਕ ਰਚਿਤ ਕੀਤੀ ਹੈ। ਇਹ ਪੁਸਤਕ ਬੜੀ ਲਾਹੇਵੰਦ ਤੇ ਉਪਮਾ ਯੋਗ ਹੈ। ਅੱਜ ਤਕ ਪੰਜਾਬੀ ਭਾਸ਼ਾ ਵਿਚ ਜਿੰਨੀਆਂ ਵੀ ਪੁਸਤਕਾਂ ਪ੍ਰਕਾਸ਼ਿਤ ਹੋਈਆਂ ਹਨ, ਮੇਰੀ ਆਪਣੀ ਚੋਣ ਤੋਂ ਪਤਾ ਲੱਗਾ ਹੈ ਕਿ ਇਹ ਪੁਸਤਕ ਸਭ ਪੁਸਤਕਾਂ ਨਾਲੋਂ ਜ਼ਿਆਦਾ ਖੋਜ ਭਰੀ ਹੈ, ਗੁਰਮਤਿ ਸੰਗੀਤ ਦੇ ਆਧਾਰ 'ਤੇ ਖੋਜ ਕਰ ਕੇ ਬਣਾਈ ਗਈ ਹੈ। ਇਸਦੇ ਪਹਿਲੇ, ਦੂਜੇ, ਤੀਜੇ, ਚੌਥੇ, ਪੰਜਵੇਂ ਭਾਗ ਵਿਚ ਭਾਤ ਖੰਡੇ ਸੁਰ ਲਿਪੀ ਦੇ ਚਿੰਨ੍ਹ, ਆਸਾ ਦੀ ਵਾਰ, ਸ੍ਰੀ ਰਾਗ ਅਤੇ ਗਉੜੀ ਰਾਗ ਬਾਰੇ ਖੋਲ੍ਹ ਕੇ ਜਾਣਕਾਰੀ ਦਿੱਤੀ ਗਈ ਹੈ। ਇਹ ਹੀ ਨਹੀਂ ਬਲਕਿ ਇਹਨਾਂ ਵਿਚ ਸੰਗੀਤ ਦੇ ਸ਼ਾਸਤ੍ਰੀਯ ਅਤੇ ਅਮਲੀ ਵਿਸ਼ੇ ਸੰਬੰਧੀ ਜਾਣਕਾਰੀ ਬਹੁਤ ਅੱਛੇ ਢੰਗ ਨਾਲ ਅੰਕਿਤ ਕੀਤੀ ਗਈ ਹੈ। ਸੰਗੀਤ ਦੇ ਵਿਦਿਆਰਥੀ ਅਤੇ ਕੀਰਤਨ ਸਿੱਖਣ ਦੇ ਚਾਹਵਾਨ ਸੱਜਣਾਂ ਲਈ ਇਹ ਕੀਰਤਨ ਸਿੱਖਣ ਦੀ ਪੁਸਤਕ ਬਹੁਤ ਲਾਭਦਾਇਕ ਹੈ। ਅਜਿਹੀ ਪੁਸਤਕ ਰਾਹੀਂ ਸੰਤ ਜੀ ਨੇ ਸਿੱਖ ਪੰਥ ਹੀ ਨਹੀਂ, ਬਲਕਿ ਸਮੁੱਚੇ ਜਗਤ ਦੀ ਵੱਡੀ ਸੇਵਾ ਕੀਤੀ ਹੈ। ਸੰਸਾਰ ਦੇ ਮਸ਼ਹੂਰ ਸੰਗੀਤਕਾਰਾਂ ਵਿੱਚੋਂ ਸੰਤ ਸਰਵਣ ਸਿੰਘ ਗੰਧਰਵ (ਡਬਲ ਐਮ.ਏ.) ਜੀ ਦਾ ਨਾਂ ਸੁਨਹਿਰੀ ਅੱਖਰਾਂ ਵਿਚ ਅੰਕਿਤ ਹੋਵੇਗਾ ਅਤੇ ਸੰਤ ਜੀ ਸੂਰਜ ਦੀ ਰੌਸ਼ਨੀ ਵਾਂਗ ਸੰਗੀਤ ਰਾਹੀਂ ਆਪਣੇ ਗਿਆਨ ਦਾ ਪਸਾਰ ਦੁਨੀਆ ਦੇ ਹਰੇਕ ਖੇਤਰ ਵਿਚ ਕਰਨਗੇ। ਜਿਵੇਂ ਸੂਰਜ ਦੀਆਂ ਕਿਰਨਾਂ ਹਨੇਰੇ ਨੂੰ ਦੂਰ ਕਰਦੀਆਂ

ਹਨ, ਫੁੱਲਾਂ ਨੂੰ ਭਿੰਨ-ਭਿੰਨ ਰੰਗ ਪ੍ਰਦਾਨ ਕਰਦੀਆਂ ਹਨ ਅਤੇ ਇਹਨਾਂ ਵਿਚ ਖ਼ੁਸ਼ਬੂ ਪਾਉਂਦੀਆਂ ਹਨ ਅਤੇ ਅਨੇਕਾਂ ਬੀਮਾਰੀਆਂ ਦੂਰ ਕਰਦੀਆਂ ਹੋਈਆਂ ਪ੍ਰਕਿਰਤੀ ਨੂੰ ਵਧਾਉਣ ਵਿਚ ਸਹਾਇਕ ਹੁੰਦੀਆਂ ਹਨ, ਉਸੀ ਪ੍ਰਕਾਰ ਮਹਾਨ ਸੰਗੀਤਕਾਰ ਸੰਤ ਸਰਵਣ ਸਿੰਘ ਗੰਧਰਵ (ਡਬਲ ਐਮ.ਏ.) ਭੁਮੇਲੀ ਵਾਲਿਆਂ ਨੇ ਆਪਣੀ ਇਸ ਮਹਾਨ ਕਲਾ ਦੁਆਰਾ ਸੰਗੀਤ ਦੇ ਖੇਤਰ ਵਿਚ ਇਕ ਅਜਿਹੀ ਜੋਤ ਜਗਾ ਦਿੱਤੀ ਹੈ ਜਿਹੜੀ ਰਹਿੰਦੀ ਦੁਨੀਆ ਤੀਕ ਜਗਦੀ ਰਹੇਗੀ।

ਸੰਤ ਜੀ ਦਾ ਆਪਣਾ ਜੀਵਨ ਬੜਾ ਸੱਚਾ ਤੇ ਸੁੱਚਾ ਹੈ। ਸੰਤ ਜੀ ਨੇ ਆਪਣਾ ਸਾਰਾ ਜੀਵਨ ਪਰਉਪਕਾਰ 'ਤੇ ਹੀ ਲਾਇਆ ਹੈ।

**ਦਰਸ਼ਨ ਸਿੰਘ ਖ਼ਾਲਸਾ**
*ਜਥੇਦਾਰ,*
*ਸ੍ਰੀ ਅਕਾਲ ਤਖ਼ਤ ਸਾਹਿਬ,*
*ਸ੍ਰੀ ਅੰਮ੍ਰਿਤਸਰ*

ਮਿਤੀ : 29-5-1987

# ਲੇਖਕ ਦਾ ਦ੍ਰਿਸ਼ਟੀਕੋਣ

ਜਦ ਸਭ ਤੋਂ ਪਹਿਲਾਂ ਅਸਾਂ ਨੇ ਸੰਨ 1970-71 ਵਿਚ ਇੰਗਲੈਂਡ ਦਾ ਟੂਰ ਕੀਤਾ ਤਾਂ ਤਬਲਾ ਮਾਸਟਰ ਰਣਜੀਤ ਸਿੰਘ ਅਤੇ ਗਿਆਨੀ ਦਇਆ ਸਿੰਘ ਜੀ ਸਾਡੇ ਨਾਲ ਸਨ। ਉਸ ਸਮੇਂ ਦਾ ਜੋ ਸਾਡਾ ਕੀਰਤਨ ਸੀ ਉਹ ਉਸ ਵਕਤ ਦੇ ਰਾਗੀ ਜਥਿਆਂ ਨਾਲੋਂ ਜ਼ਿਆਦਾ ਪ੍ਰਭਾਵਸ਼ਾਲੀ ਅਤੇ ਸੰਗੀਤ ਗੁਰਬਾਣੀ ਭਰਿਆ ਸੀ। ਸੰਗਤ ਨੇ ਸਾਡੇ ਕੀਰਤਨ ਨੂੰ ਇਤਨਾ ਅਪਨਾਇਆ ਕਿ ਸ਼ਾਇਦ ਹੀ ਕਿਸੇ ਹੋਰ ਰਾਗੀ ਜਥੇ ਨੂੰ ਇਤਨੀ ਪ੍ਰਾਪਤੀ ਹੋਈ ਹੋਵੇ।

ਉਥੇ ਉਸ ਸਮੇਂ ਦੀਆਂ ਕੀਰਤਨ ਵਾਲੀਆਂ ਟੇਪਾਂ ਅਤੇ ਰਿਕਾਰਡ ਹੋਏ ਸ਼ਬਦਾਂ ਨੇ ਅਮਰੀਕਾ ਅਤੇ ਕੈਨੇਡਾ ਦੀ ਜਨਤਾ ਨੂੰ ਵੀ ਪ੍ਰੇਰਿਆ। ਸੋ ਉਸ ਦੇਸ਼ ਦੇ ਲੋਕਾਂ ਦੀ ਪ੍ਰੇਰਨਾ ਨਾਲ ਅਤੇ ਅਕਾਲ ਪੁਰਖ ਪਰਮੇਸ਼ੁਰ ਦੇ ਹੁਕਮ ਨਾਲ ਜਦ ਅਸੀਂ ਅਮਰੀਕਾ, ਕੈਨੇਡਾ, ਜਰਮਨ, ਇੰਗਲੈਂਡ ਆਦਿ ਬਾਹਰਲੇ ਦੇਸ਼ਾਂ ਦੇ ਸਫ਼ਰ ਤੋਂ ਵਾਪਸ ਇੰਡੀਆ ਪਹੁੰਚੇ ਤਾਂ ਫਿਰ *ਸੁਰ ਸਿਮਰਨ ਸੰਗੀਤ* ਦੇ ਨਾਮ ਥੱਲੇ ਅਸਾਂ ਨੇ ਪਹਿਲੇ ਭਾਗ ਦੀ ਰਚਨਾ ਆਰੰਭ ਕੀਤੀ।

ਲੇਖਕ ਨੂੰ ਉਸ ਸਮੇਂ ਸੰਗਤਾਂ ਦੁਆਰਾ ਜੋ ਉਤਸ਼ਾਹ ਮਿਲਿਆ, ਉਹੋ ਕੁਝ ਲਿਖਿਆ; ਕਿਉਂਕਿ ਆਮ ਪਬਲਿਕ ਦਾ ਵਿਚਾਰ ਸੀ ਕਿ ਕੋਈ ਕਿਤਾਬ ਇਹੋ ਜਿਹੀ ਸੁਖੈਨ ਅਤੇ ਸਾਧਾਰਣ ਤਰੀਕੇ ਨਾਲ ਗੁਰਬਾਣੀ ਦੇ ਕੀਰਤਨ ਦੀ ਲਿਖੀ ਹੋਵੇ ਕਿ ਜਿਸ ਨਾਲ ਅਸੀਂ ਘਰ ਬੈਠਿਆਂ ਹੀ ਕੀਰਤਨ ਸਿੱਖ ਕੇ ਸਤਿਗੁਰ ਦੇ ਚਰਨਾਂ ਵਿਚ ਜੁੜ ਕੇ ਕੀਰਤਨ ਕਰ ਸਕੀਏ।

ਇਸ ਭਾਵਨਾ ਨੂੰ ਲੈ ਕੇ *ਸੁਰ ਸਿਮਰਨ ਸੰਗੀਤ* ਦੇ ਪਹਿਲੇ ਭਾਗ ਦੀ ਛਪਾਈ ਕਰਵਾਈ, ਜਿਸ ਨੂੰ ਪਬਲਿਕ ਨੇ ਇਤਨਾ ਅਪਨਾਇਆ ਕਿ ਕੋਈ ਗੱਲ ਕਹਿਣ ਸੁਣਨ ਵਾਲੀ ਹੀ ਨਹੀਂ। ਸੋ ਥੋੜੇ ਸਮੇਂ ਅੰਦਰ ਹੀ ਸਾਰੀ ਦੀ ਸਾਰੀ ਛਪੀ ਹੋਈ ਪੁਸਤਕ ਸੰਗਤਾਂ ਦੇ ਹੱਥਾਂ ਵਿਚ ਆ ਗਈ ਅਤੇ ਸਾਨੂੰ ਫਿਰ ਦੁਬਾਰਾ ਐਡੀਸ਼ਨ ਛਾਪਣੀ ਪਈ।

ਸ੍ਰੀ ਅਨੰਦਪੁਰ ਸਾਹਿਬ ਹੋਲਗੜ੍ਹ ਰੋਡ ਉੱਤੇ ਗੁਰਦੁਆਰਾ ਡੁਮੇਲੀ ਸਾਹਿਬ ਸੁਰ ਸਿਮਰਨ ਪ੍ਰਕਾਸ਼ ਦੇ ਨਾਮ ਨਾਲ ਅਸਾਂ ਨੇ ਸੰਗਤਾਂ ਦੇ ਨਿਵਾਸ ਲਈ ਜਿਹੜਾ ਅਸਥਾਨ ਸਜਾਇਆ ਹੈ, ਉਥੇ ਬੰਦਗੀ ਕਰਦਿਆਂ ਹੋਇਆਂ ਜਦ ਸਮਾਧੀ ਸਥਿਤ ਹੋਏ ਤਾਂ ਨਾਮ ਬਾਣੀ ਦੇ ਪੁੰਜ ਪੰਜਵੇਂ ਗੁਰੂ ਸਾਹਿਬ ਜੀ ਨੇ ਮੇਰੀ ਆਤਮਾ ਨੂੰ ਟੁੰਬਦਿਆਂ ਹੋਇਆਂ, "ਭਲੋ ਭਲੋ ਰੇ ਕੀਰਤਨੀਆ" ਆਖਿਆ ਅਤੇ ਹੁਕਮ ਕੀਤਾ ਕਿ *ਸੁਰ ਸਿਮਰਨ ਸੰਗੀਤ* ਪੁਸਤਕ ਨੂੰ ਸਰਬ ਰਾਗਾਂ ਦਾ ਉੱਤਮ ਸ਼ੁੱਧ ਸਰੂਪ ਦੇ ਕੇ ਪ੍ਰਫੁਲਤਾ ਨਾਲ ਪ੍ਰਭਾਵਸ਼ਾਲੀ ਵਾਲੀ ਤਿਆਰ ਕਰੋ। ਮੈਂ ਸੀਸ ਝੁਕਾਇਆ ਅਤੇ ਹੁਕਮ ਦੀ ਪ੍ਰਵਾਨਗੀ ਲਈ।

ਥੋੜੇ ਦਿਨਾਂ ਵਿਚ ਹੀ ਦੂਸਰਾ ਭਾਗ ਸ੍ਰੀ ਆਸਾ ਜੀ ਦੀ ਵਾਰ ਦੇ ਕੀਰਤਨ ਰਾਹੀਂ ਲਿਖਿਆ ਅਤੇ ਛਪਾ ਕੇ ਸੰਗਤਾਂ ਦੇ ਸਾਹਮਣੇ ਲਿਆਂਦਾ, ਜਿਹੜਾ ਕਿ ਆਮ ਸੰਗਤਾਂ ਵਿਚ ਬਹੁਤ ਪ੍ਰਸਿੱਧ ਹੋਇਆ।

ਜਦ ਅਸੀਂ ਦੂਸਰੀ, ਤੀਸਰੀ ਵਾਰ ਅਮਰੀਕਾ, ਕੈਨੇਡਾ ਆਦਿਕ ਬਾਹਰਲੇ ਦੇਸ਼ਾਂ ਦਾ ਟੂਰ ਆਰੰਭ ਕੀਤਾ ਤਾਂ ਸਾਡੀ ਇਹ ਗੁਰਬਾਣੀ ਕੀਰਤਨ ਉਪਰ ਲਿਖੀ ਕਿਤਾਬ ਹਰ ਮੁਲਕ ਵਿਚ ਘਰ ਘਰ ਪਹੁੰਚ ਚੁੱਕੀ ਸੀ। ਬਹੁਤੇ ਗੁਣੀ-ਵਿਦਵਾਨਾਂ ਦੇ ਮਿਲਾਪ ਉਪ੍ਰੰਤ ਜਿਸ ਵਿਚ ਇੰਡੀਅਨ ਗਾਇਕ, ਵਾਦਿਕ ਅਤੇ ਬਾਹਰਲੇ ਦੇਸ਼ਾਂ ਦੇ ਸੁਲਝੇ ਹੋਏ ਕਲਾਕਾਰ ਵੀ ਸਨ, ਉਨ੍ਹਾਂ ਨਾਲ ਵੀ ਸਾਡਾ ਗੂੜ੍ਹਾ ਮਿਲਾਪ ਹੋਇਆ।

ਕੁਝ ਆਪਣੀਆਂ ਵਿਚਾਰਾਂ ਉਹਨਾਂ ਨੂੰ ਦਿੱਤੀਆਂ ਵੀ ਗਈਆਂ ਅਤੇ ਉਹਨਾਂ ਕੋਲੋਂ ਅਸਾਂ ਨੇ ਗ੍ਰਹਿਣ ਵੀ ਬੜਾ ਕੁਝ ਕੀਤਾ, ਉਹੋ ਸਾਰਾ ਕੁਝ ਅਸੀਂ ਤੀਸਰੇ ਭਾਗ ਵਿਚ ਦਰਜ ਕਰ ਕੇ ਸੰਗੀਤ ਪ੍ਰੇਮੀਆਂ ਦੇ ਸਾਹਮਣੇ ਰੱਖਿਆ।

ਹੁਣ ਅੱਗੇ ਜ਼ਰੂਰਤ ਸੀ, ਕੀਰਤਨ ਨਾਲ ਤਬਲੇ ਦੀ। ਜਿਸ ਕਰਕੇ ਚੌਥੇ ਭਾਗ ਦੀ ਆਰੰਭਤਾ ਹੀ ਤਬਲੇ ਦੀ ਉਤਪਤੀ, ਸਿਖਲਾਈ, ਬੋਲਾਂ, ਅੱਖਰਾਂ, ਪ੍ਰਚਲਿਤ ਅਤੇ ਅ-ਪ੍ਰਚਲਿਤ ਤਾਲਾਂ ਨਾਲ ਕੀਤੀ। ਕਿਉਂਕਿ ਜਿਥੇ ਗਾਇਕੀ ਹੈ, ਉਥੇ ਵਜਾਇਕੀ ਦੀ ਵੀ ਬੜੀ ਮਹੱਤਤਾ ਹੈ।

ਸੋ ਇਸ ਪ੍ਰਕਾਰ ਪਹਿਲੇ ਭਾਗ ਵਿਚ ਹਾਰਮੋਨੀਅਮ ਸਿੱਖਣ ਦਾ ਤਰੀਕਾ, ਦੂਸਰੇ ਭਾਗ ਵਿਚ ਆਸਾ ਜੀ ਦੀ ਵਾਰ ਦਾ ਕੀਰਤਨ, ਤੀਸਰੇ ਭਾਗ ਵਿਚ ਸ੍ਰੀਰਾਗ ਦੀ ਅਤੇ ਖਿਲਾਵਲ ਦੀ ਮਹੱਤਤਾ ਅਤੇ ਹੋਰ ਬੇਅੰਤ ਰਾਗਾਂ ਦਾ ਵਿਸਥਾਰ ਅਤੇ ਚੌਥੇ ਭਾਗ ਵਿਚ ਤਬਲਾ, ਤਬਲੇ ਦੇ ਬੋਲ, ਪ੍ਰਚਲਿਤ ਅ-ਪ੍ਰਚਲਿਤ ਤਾਲਾਂ ਅਤੇ ਗਉੜੀ ਦੇ ਪ੍ਰਕਾਰਾਂ ਦਾ ਵਿਵਰਣ ਅਤੇ ਹੋਰ ਬੇਅੰਤ ਰਾਗ ਅਤੇ ਉਪਰਾਗਾਂ ਦਾ ਵਿਸਥਾਰ ਕੀਤਾ ਗਿਆ।

ਹੁਣ ਆਈ ਗੱਲ ਪੰਜਵੇਂ ਭਾਗ ਦੀ। ਸੋ ਸਾਡਾ ਵਿਚਾਰ ਸੀ ਕਿ ਪੰਜਵੇਂ ਭਾਗ ਵਿਚ ਸਾਰਿਆਂ ਰਾਗਾਂ ਨੂੰ ਲਿਖ ਕੇ *ਸੁਰ ਸਿਮਰਨ ਸੰਗੀਤ* ਦੇ ਕੋਰਸ ਨੂੰ ਸਮਾਪਤ ਕਰ ਦਈਏ, ਇਸ ਲਈ ਸਾਡੀ ਇਹ ਵੀ ਕੋਸ਼ਿਸ਼ ਰਹੀ ਕਿ ਹਰ ਇਕ ਸਫ਼ੇ ਉਪਰ ਅੱਖਰਾਂ ਅਤੇ ਸ਼ਬਦਾਂ ਦੀ ਗਿਣਤੀ ਵੱਧ ਤੋਂ ਵੱਧ ਵਧਾਈ ਜਾਵੇ। ਸੋ ਇਤਨੀ ਸੂਝ ਰੱਖਣ ਅਤੇ ਕੋਸ਼ਿਸ਼ ਕਰਨ ਤੋਂ ਉਪ੍ਰੰਤ ਵੀ ਬਾਕੀ ਇਤਨਾ ਮੈਟਰ ਬਚ ਗਿਆ ਹੈ ਕਿ ਸਾਰੇ ਦਾ ਸਾਰਾ ਪੰਜਵੇਂ ਭਾਗ ਵਿਚ ਸਮਾ ਨਹੀਂ ਸਕਿਆ, ਕਿਉਂਕਿ ਪੁਸਤਕ ਦਾ ਆਕਾਰ ਬਹੁਤ ਵੱਡਾ ਹੁੰਦਾ ਜਾ ਰਿਹਾ ਸੀ।

ਦਾਸ ਨੇ ਤਾਂ ਇਥੋਂ ਤਕ ਕੋਸ਼ਿਸ਼ ਕੀਤੀ ਕਿ ਬਾਕੀ ਹਿੱਸਿਆਂ ਨਾਲੋਂ ਪੰਜਵੇਂ ਭਾਗ ਦੇ ਸਫ਼ਿਆਂ ਦੀ ਗਿਣਤੀ ਬੇਸ਼ੱਕ ਵਧ ਜਾਵੇ, ਪਰ 500 ਸਫ਼ਿਆਂ ਦੇ ਕਰੀਬ ਛਪ ਜਾਣ ਦੇ ਬਾਵਜੂਦ ਵੀ ਸਮਾਪਤ ਨਹੀਂ ਹੋ ਸਕੀ। ਸੋ ਪਹਿਲੇ ਭਾਗ ਤੋਂ ਲੈ ਕੇ ਪੰਜਵੇਂ ਭਾਗ ਤਕ ਲਗਭਗ 280 ਰਾਗ ਛਪ ਚੁੱਕੇ ਹਨ, ਜੋ ਕਿ ਸਾਰੇ ਦੇ ਸਾਰੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ, ਉਹੋ ਹੀ ਪ੍ਰਕਾਸ਼ ਕੀਤੇ ਗਏ ਹਨ। ਪਰ ਅਜੇ ਵੀ ਰਾਗ ਅਤੇ ਸ਼ਬਦ ਰੀਤਾਂ ਬੇਅੰਤ ਛਪਣ ਲਈ ਪਏ ਹਨ। ਬਾਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਰਤੀਬਵਾਰ ਰਾਗ ਵੀ ਦੱਸਣੇ ਹਨ। ਜਿਥੇ ਕਿ ਅਸੀਂ ਇਕ ਭਾਗ ਵਿਚ ਹੀ ਸਭ ਕੁਝ ਦੱਸ ਦੇਣਾ ਚਾਹੁੰਦੇ ਸੀ ਉਥੇ ਇਤਨਾ ਵਿਦਿਆ ਦਾ ਵਿਸਥਾਰ ਵਧ ਗਿਆ ਕਿ ਪੰਜ ਭਾਗ ਛਪ ਜਾਣ 'ਤੇ ਵੀ ਸੰਪੂਰਨ ਨਹੀਂ ਹੋਇਆ। ਸੋ ਸ਼ਾਸਤਰਕਾਰਾਂ ਸੱਚ ਹੀ ਕਿਹਾ ਹੈ ਕਿ ਕਿਸੇ ਵੀ ਵਿਦਿਆ ਦਾ ਅੰਤ ਕੋਈ ਨਹੀਂ ਪਾ ਸਕਦਾ। ਜਿਵੇਂ:

1. ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ॥
   ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ॥੮੧॥

*(ਸਲੋਕ ਕਬੀਰ ਜੀ, ਪੰਨਾ 1368)*

2. ਕਾਗਦ ਦੀਪ ਸਭੈ ਕਰਿ ਕੈ ਅਰੁ ਸਾਤ ਸਮੁੰਦ੍ਰਨ ਕੀ ਮਸੁ ਕੈ ਹੌਂ॥
ਕਾਟ ਬਨਾਸਪਤੀ ਸਗਰੀ ਲਿਖਬੇ ਹੂੰ ਕੇ ਲੇਖਨ ਕਾਜ ਬਨੈ ਹੌਂ॥
ਸਾਰਸੁਤੀ ਬਕਤਾ ਕਰਿ ਕੈ ਜੁਗਿ ਕੋਟਿ ਗਨੇਸ ਕੈ ਹਥਿ ਲਿਖੈ ਹੌਂ॥
ਕਾਲ ਕ੍ਰਿਪਾਨ ਬਿਨਾ ਬਿਨਤੀ ਨ ਤਊ ਤੁਮ ਕੋ ਪ੍ਰਭੁ ਨੈਕ ਰਿਝੈ ਹੌਂ॥੧੦੧॥

*(ਬਚਿੱਤ੍ਰ ਨਾਟਕ)*

3. ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ॥
ਮਸੂ ਤੋਟਿ ਨ ਆਵਈ ਲੇਖਣਿ ਪਉਣੁ ਚਲਾਉ॥
ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥ *(ਸਿਰੀਰਾਗੁ ਮ: ੧, ਪੰਨਾ 15)*

ਸੋ ਹੁਣ ਛੇਵਾਂ ਭਾਗ ਲਿਖਾਂਗੇ। ਉਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਜ ਕੀਤੇ ਹੋਏ ਰਾਗਾਂ ਨੂੰ ਤਰਤੀਬ ਵਾਰ ਲਿਖਾਂਗੇ।

ਹੋ ਸਕਦਾ ਹੈ ਕਿ ਇਹ ਗੁਰਮਤਿ ਰਾਗ ਪ੍ਰਣਾਲੀ ਛੇਵੀਂ ਸੈਂਚੀ ਵਿਚ ਸੰਪੂਰਨ ਹੋ ਸਕੇ ਅਤੇ ਜਿਵੇਂ ਆਮ ਸੰਗਤਾਂ ਨੂੰ ਸਭ ਤੋਂ ਪਿਆਰਾ ਤੇ ਸੁਖਾਲਾ ਪਹਿਲਾ ਭਾਗ ਨਜ਼ਰਾਂ ਵਿਚ ਆਇਆ ਹੈ, ਉਸੇ ਤਰ੍ਹਾਂ ਇਹ ਛੇਵਾਂ ਦਰਸ਼ਨ ਵੀ ਜੋ ਅਸੀਂ ਦਰਸਾ ਰਹੇ ਹਾਂ ਉਹ ਉਸ ਤੋਂ ਵੀ ਵਧੀਕ ਪ੍ਰਿਆ ਲੱਗੇ।

ਸੋ ਪਾਠਕ-ਜਨ ਛੇਵੇਂ ਭਾਗ ਦੀ ਉਡੀਕ ਕਰਨ, ਜੋ ਕਿ ਜਲਦੀ ਹੀ ਛਪਵਾ ਕੇ ਤਿਆਰ ਹੋ ਜਾਵੇਗਾ।

# ਛੱਤੀਹ ਜੁਗ ਧੁੰਧੂਕਾਰਾ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੰਦਰ੍ਹਵੀਂ ਸਦੀ ਵਿਚ ਇਹ ਸਪੱਸ਼ਟ ਕੀਤਾ ਸੀ ਕਿ ਸ੍ਰਿਸ਼ਟੀ ਰਚਨਾ ਤੋਂ ਪਹਿਲਾਂ ਸਾਰਾ ਬ੍ਰਹਿਮੰਡ ਕੇਵਲ ਪੁਲਾੜ ਰੂਪ ਹੀ ਸੀ। ਇਕ ਚੇਤਨ-ਸ਼ਕਤੀ ਨਿਰੰਕਾਰ ਅਤੇ ਨਿਰਗੁਣ ਸਰੂਪ ਸੁੰਨ ਸਮਾਧੀ ਦੀ ਅਵਸਥਾ ਵਿਚ ਹਰ ਥਾਂ ਵਿਆਪਕ ਸੀ। ਉਸ ਚੇਤਨ-ਸ਼ਕਤੀ ਨੇ ਪ੍ਰਕ੍ਰਿਤੀ ਉਤਪੰਨ ਕਰ ਕੇ ਉਸ ਵਿਚ ਆਪ ਵਿਆਪਕ ਹੋ ਕੇ ਸ੍ਰਿਸ਼ਟੀ ਰਚਨਾ ਰਚੀ ਤੇ ਜੁਗਾਦਿ-ਜੁਗ ਆਰੰਭਿਆ। ਪੁਰਾਤਨ ਧਾਰਮਿਕ ਗ੍ਰੰਥਾਂ ਦਾ ਅਧਿਐਨ ਕਰਨ 'ਤੇ ਵੀ ਇਹੋ ਸਿੱਧ ਹੁੰਦਾ ਹੈ ਕਿ ਛੱਤੀਹ ਜੁਗ ਧੁੰਧ ਗੁਬਾਰ ਰਿਹਾ। ਗੁਰੂ ਨਾਨਕ ਦੇਵ ਜੀ ਨੇ ਮਾਰੂ ਰਾਗ ਵਿਚ ਫ਼ੁਰਮਾਇਆ ਹੈ:

**ਅਰਬਦ ਨਰਬਦ ਧੁੰਧੂਕਾਰਾ॥ ਧਰਣਿ ਨ ਗਗਨਾ ਹੁਕਮੁ ਅਪਾਰਾ॥**
**ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥੧॥**
**ਖਾਣੀ ਨ ਬਾਣੀ ਪਉਣ ਨ ਪਾਣੀ॥ ਓਪਤਿ ਖਪਤਿ ਨ ਆਵਣ ਜਾਣੀ॥**
**ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ॥੨॥**

*(ਮਾਰੂ ਮਹਲਾ ੫, ਪੰਨਾ 1035)*

ਸਪੱਸ਼ਟ ਹੈ ਕਿ ਉਸ ਸਮੇਂ ਨਾ ਆਕਾਸ਼, ਨਾ ਪਾਤਾਲ, ਨਾ ਧਰਤੀ, ਨਾ ਪਾਣੀ ਨਾ ਖਾਣੀ, ਨਾ ਬਾਣੀ, ਨਾ ਖੰਡ, ਨਾ ਦੀਪ, ਨਾ ਨਦੀ, ਨਾ ਸਾਗਰ, ਨਾ ਨਰਕ, ਨਾ ਸੁਰਗ, ਨਾ ਜੰਮਣ, ਨਾ ਮਰਨ, ਨਾ ਬ੍ਰਹਮਾ, ਨਾ ਬਿਸ਼ਨ, ਨਾ ਮਹੇਸ਼ ਅਤੇ ਨਾ ਕੋਈ ਜੀਵ ਜੰਤ ਸਨ। ਚਾਰੇ ਪਾਸੇ ਅੰਧਕਾਰ ਹੀ ਅੰਧਕਾਰ ਸੀ।

ਸ੍ਰਿਸ਼ਟੀ ਦੀ ਉਤਪਤੀ ਬਾਰੇ ਬਾਈਬਲ ਵਿਚ ਵੀ ਇਕ ਦ੍ਰਿਸ਼ਟਾਂਤ ਮਿਲਦਾ ਹੈ। ਦਾਊਦ ਨੇ ਰੱਬ ਨੂੰ ਪੁੱਛਿਆ, "ਸ੍ਰਿਸ਼ਟੀ ਰਚਨਾ ਤੋਂ ਪਹਿਲਾਂ ਰਚਨਹਾਰ ਤੂੰ ਕਿਥੇ ਸੈਂ?" ਰੱਬ ਨੇ ਉੱਤਰ ਦਿੱਤਾ, "ਮੈਂ ਤਦੋਂ ਗੁਪਤ ਸਾਂ, ਮੈਂ ਜਾਣਿਆ, ਜਣਨ ਦੀ ਇੱਛਾ ਕੀਤੀ ਤੇ ਇਹ ਸ੍ਰਿਸ਼ਟੀ ਰਚ ਦਿੱਤੀ।" ਮੁਸਲਮਾਨ ਸੂਫ਼ੀ ਰਹੱਸਵਾਦੀ ਪੈਗ਼ੰਬਰਾਂ ਅਨੁਸਾਰ ਵੀ ਖ਼ੁਦਾ ਦੇ 'ਕੁਨ' ਸ਼ਬਦ ਉਚਾਰਨ ਨਾਲ ਹੀ ਸਾਰੀ ਸ੍ਰਿਸ਼ਟੀ ਦਾ ਵਿਸਥਾਰ ਹੋਇਆ ਹੈ। ਜਿਵੇਂ:

**ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ॥**
**ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥** *(ਆਸਾ ਦੀ ਵਾਰ, ਪੰਨਾ 463)*

ਇਸਲਾਮ ਅਤੇ ਈਸਾਈ ਮਤ ਆਪਸ ਵਿਚ ਕਾਫ਼ੀ ਸਹਿਮਤ ਹਨ। ਇਸਲਾਮ ਅਨੁਸਾਰ ਸੱਤ ਆਕਾਸ਼ ਅਤੇ ਸੱਤ ਪਾਤਾਲ ਦਾ ਸਿਧਾਂਤ ਪ੍ਰਵਾਨ ਕੀਤਾ ਗਿਆ ਹੈ, ਪ੍ਰੰਤੂ ਇਸ ਮਤ ਦਾ ਗੁਰੂ ਸਾਹਿਬਾਨ ਵੱਲੋਂ ਵਾਰ-ਵਾਰ ਖੰਡਨ ਕੀਤਾ ਗਿਆ ਹੈ। ਇਸ ਗੱਲ ਦਾ ਪ੍ਰਮਾਣ ਗੁਰਬਾਣੀ ਵਿਚ ਇਸ ਤਰ੍ਹਾਂ ਦਰਸਾਇਆ ਗਿਆ ਹੈ। ਜਿਵੇਂ:

**ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥**
**ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ॥...੨੨॥** *(ਜਪੁ ਜੀ)*

ਉਪਰੋਕਤ ਵਿਚਾਰਾਂ ਦੀ ਪ੍ਰੋੜ੍ਹਤਾ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦਖਣੀ ਓਅੰਕਾਰੁ ਵਿਚ ਫ਼ੁਰਮਾਇਆ ਹੈ:

> **ਰਾਮਕਲੀ ਮਹਲਾ ੧ ॥**
> **ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ ॥**
> **ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰਿ ਬੇਦ ਨਿਰਮਏ ॥** *(ਪੰਨਾ 929)*

ਅਤੇ ਇਸੇ ਤਰ੍ਹਾਂ ਹੀ:

> **ਸਸੈ ਸਭੁ ਜਗੁ ਸਹਜਿ ਉਪਾਇਆ ਤੀਨਿ ਭਵਨ ਇਕ ਜੋਤੀ ॥**
> **ਗੁਰਮੁਖਿ ਵਸਤੁ ਪਰਾਪਤਿ ਹੋਵੈ ਚੁਣਿ ਲੈ ਮਾਣਕ ਮੋਤੀ ॥** *(ਪੰਨਾ 930)*

ਗੁਰਬਾਣੀ ਵਿਚ ਨਿਰਗੁਣ ਬ੍ਰਹਮ ਨੂੰ ਕਿਤੇ-ਕਿਤੇ ਸੁੰਨਯ ਕਿਹਾ ਹੈ ਅਤੇ ਇਸ ਤੋਂ ਹੀ ਸ੍ਰਿਸ਼ਟੀ ਦੀ ਉਤਪਤੀ ਮੰਨੀ ਗਈ ਹੈ। ਨਿਰੰਕਾਰ ਆਪ ਹੀ ਕਰਤਾ ਹੈ ਅਤੇ ਆਪ ਹੀ ਕਾਰਣ ਹੈ। ਏਕ ਤੋਂ ਅਨੇਕ ਵੀ ਆਪ ਹੀ ਹੈ। ਕਰਤਾ ਪੁਰਖ ਹੋਣ ਕਰਕੇ ਸ੍ਰਿਸ਼ਟੀ ਦਾ ਨਮਿਤ ਅਤੇ ਉਪਾਦਾਨ ਕਾਰਣ ਆਪ ਹੀ ਹੈ। ਗੁਰੂ ਗੋਬਿੰਦ ਸਿੰਘ ਜੀ ਬ੍ਰਹਿਮੰਡ ਦੀ ਰਚਨਾ ਨੂੰ ਉਦਕਰਖ ਕਰਮ ਤੋਂ ਦੱਸਦੇ ਹਨ ਅਤੇ ਜਦੋਂ ਉਲਟਾ ਕਰਮ ਅਕਰਖਣ ਸ਼ੁਰੂ ਹੋਵੇਗਾ ਤਾਂ ਸਾਰਾ ਹੀ ਪਸਾਰਾ ਬ੍ਰਹਮ ਵਿਚ ਸਮਾ ਜਾਵੇਗਾ। ਜਿਵੇਂ ਕਿ:

> **ਜਬ ਉਦਕਰਖ ਕਰਾ ਕਰਤਾਰਾ ॥ ਪ੍ਰਜਾ ਧਰਤ ਤਬ ਦੇਹ ਅਪਾਰਾ ॥**
> **ਜਬ ਆਕਰਖ ਕਰਤ ਹੋ ਕਬਹੂੰ ॥ ਤੁਮ ਮੈ ਮਿਲਤ ਦੇਹ ਧਰ ਸਭਹੂੰ ॥**
> *(ਚੌਪਈ ਸਾਹਿਬ)*

ਗੁਰੂ ਨਾਨਕ ਦੇਵ ਜੀ ਕੋਲੋਂ ਸਿੱਧਾਂ ਵੱਲੋਂ ਇਹ ਪੁੱਛੇ ਜਾਣ 'ਤੇ ਕਿ 'ਸ੍ਰਿਸ਼ਟੀ ਰਚਨਾ ਤੋਂ ਪਹਿਲੀ ਅਵਸਥਾ ਕੈਸੀ ਸੀ' ਤਾਂ ਜੁਆਬ ਮਿਲਿਆ, 'ਵਿਸਮਾਦ ਮਈ'। ਜਿਵੇਂ ਕਿ ਗੁਰਬਾਣੀ ਵਿਚ ਵੀ ਦਰਜ ਹੈ:

> **ਵਿਸਮਾਦੁ ਨਾਦ ਵਿਸਮਾਦੁ ਵੇਦ ॥**
> **ਵਿਸਮਾਦੁ ਜੀਅ ਵਿਸਮਾਦੁ ਭੇਦ ॥** *(ਵਾਰ ਆਸਾ, ਸਲੋਕ ਮ: ੧, ਪੰਨਾ 463)*

ਸ੍ਰਿਸ਼ਟੀ ਉਤਪੰਨ ਹੋਣ ਤੋਂ ਪਹਿਲਾਂ ਇਕ ਮਹਾਨ ਸ਼ਬਦ ਉਤਪੰਨ ਹੋਇਆ, ਜਿਸ ਨੂੰ 'ਨਾਦ' ਕਹਿੰਦੇ ਹਨ। ਨਾਦ ਦਾ ਵਿਪਰੀਤ ਨਾਮ ਹੈ ਧਵਨਿ, ਧਵਨਿ ਨੂੰ ਹੀ ਧੁਨੀ ਜਾਂ ਆਵਾਜ਼ ਕਹਿੰਦੇ ਹਨ। ਆਵਾਜ਼ ਦਾ ਸਰਲ ਭਾਸ਼ਾ ਵਿਚ ਅਰਥ ਹੈ ਖੜਕਾ, ਜਿਸ ਨੂੰ ਅਸੀਂ ਆਮ ਬੋਲੀ ਵਿਚ ਕਹਿੰਦੇ ਹਾਂ ਖੜਕਾ, ਧੁਨੀ ਜਾਂ ਸ਼ਬਦ ਵੀ ਪ੍ਰਯੋਗ ਕਰ ਸਕਦੇ ਹਾਂ। ਪਰ ਸ਼ਬਦ ਵੀ ਇਤਨਾ ਵਿਰਾਟ ਰੂਪ ਵਿਚ ਉਤਪੰਨ ਹੋਇਆ ਕਿ ਸਾਰੇ ਬ੍ਰਹਿਮੰਡ ਵਿਚ ਸੁਣਿਆ ਗਿਆ। ਇਸ ਸ਼ਬਦ ਦਾ ਜੋ ਵਾਰਤਾਲਾਪ ਹੈ ਉਹ ਗੁਰੂ, ਪੀਰਾਂ, ਫ਼ਕੀਰਾਂ ਰਾਹੀਂ ਹੀ ਸੁਣਿਆ ਜਾ ਸਕਦਾ ਹੈ। ਰਹੱਸਵਾਦੀ ਇਸ ਸ਼ਬਦ ਸੰਬੰਧੀ ਦੱਸਦੇ ਹਨ ਕਿ ਸ਼ਬਦ, ਨਾਦ ਜਾਂ ਅ-ਵਾਜ਼ ਹੋਈ ਅਤੇ ਆਵਾਜ਼ ਤੋਂ ਹੀ ਇਹ ਸਾਰੀ ਸ੍ਰਿਸ਼ਟੀ ਅੰਡਜ, ਜੇਰਜ, ਸੇਤਜ, ਉਤਭੁਜ ਆਦਿਕ ਉਤਪੰਨ ਹੋਈ।

ਪਰ ਅਸੀਂ ਆਪਣੇ ਅਧਿਆਇ ਵਿਚ ਹੁਣ ਇਹ ਪੜਚੋਲਣਾ ਹੈ ਕਿ ਉਸ ਸ਼ਬਦ ਦਾ ਰੂਪ ਕਿਸ ਤਰ੍ਹਾਂ ਦਾ ਸੀ: ਲੰਬਾ ਜਾਂ ਮਧਰਾ, ਵੱਡਾ ਜਾਂ ਛੋਟਾ, ਉੱਚਾ ਜਾਂ ਧੀਮਾ, ਪਤਲਾ ਜਾਂ ਮੋਟਾ, ਮੁਲਾਇਮ ਜਾਂ ਕੁਰੱਖਤ, ਸੁੰਦਰ ਜਾਂ ਬਦਸੂਰਤ, ਮਾੜਾ ਜਾਂ ਚੰਗਾ, ਕੌੜਾ ਜਾਂ ਮਿੱਠਾ, ਸੁਣਨ ਵਾਲਾ ਜਾਂ ਅਣਸੁਣਿਆ, ਆਹਤ ਨਾਦ ਜਾਂ ਅਨਾਹਤ ਨਾਦ, ਉਹ 'ਸਾ, ਗ, ਮ, ਪ, ਧ' ਸੀ ਜਾਂ ਕੁਝ ਨਹੀਂ ਸੀ ਜਾਂ ਇਹ ਵੀ ਨਹੀਂ ਸੀ।

ਉਸ ਸਮੇਂ ਚਾਰ ਦਿਸ਼ਾਵਾਂ, ਪੂਰਬ, ਪੱਛਮ, ਉੱਤਰ, ਦੱਖਣ ਦੀਆਂ ਚਾਰੇ ਗੁੱਠਾਂ ਉੱਪਰ ਹਨੇਰਾ ਹੀ ਹਨੇਰਾ ਛਾਇਆ ਹੋਇਆ ਸੀ ਅਤੇ ਹੁਣ ਵਾਲੀ ਕੋਈ ਪ੍ਰਕਾਸ਼ ਵਸਤੂ ਨਹੀਂ ਸੀ। ਅੱਜ ਵੀ ਨਮੂਨੇ ਮਾਤਰ ਮਹੀਨੇ ਬਾਅਦ ਮੱਸਿਆ ਦੀ ਰਾਤ ਆਉਂਦੀ ਹੈ ਜਿਹੜੀ ਕਿ ਘੁੱਪ ਹਨੇਰੀ ਰਾਤ ਹੁੰਦੀ ਹੈ। ਰਾਤਰੀ ਦੀ ਸਮਾਪਤੀ ਤੋਂ ਬਾਅਦ ਬਹੁਤ ਧੀਮੀ, ਮਿੱਠੀ, ਲਹਿਲਹਾਉਂਦੀ, ਦਿਲ ਨੂੰ ਮੋਹਣ ਵਾਲੀ, ਅੱਖੀਆਂ ਨੂੰ ਅੱਛੀ ਪ੍ਰਤੀਤ ਹੋਣ ਵਾਲੀ, ਨਿਰਮਲ, ਠੰਡੀ, ਸੁਹਾਵਣੀ, ਦਿਲ ਅਤੇ ਦਿਮਾਗ ਨੂੰ ਤਾਕਤ ਦੇਣ ਵਾਲੀ, ਦਿਨ ਦੇ ਚੜ੍ਹਾਉ ਤੋਂ ਪਹਿਲਾਂ ਅਤੇ ਰਾਤ ਸਮਾਪਤ ਹੋਣ ਤੋਂ ਬਾਅਦ ਸਵੇਰ ਸੁਬ੍ਹਾ ਆਉਂਦੀ ਹੈ। ਸੁਬ੍ਹਾ ਤੋਂ ਬਾਅਦ ਚਾਨਣਾ ਆਪਣਾ ਮੂੰਹ ਇਤਨਾ ਜ਼ਿਆਦਾ ਖੋਲ੍ਹ ਦਿੰਦਾ ਹੈ ਕਿ ਸਾਰਾ ਸੰਸਾਰ ਹਨੇਰੇ 'ਚੋਂ ਪਾਸਾ ਵੱਟਦਿਆਂ ਹੋਇਆਂ ਚਾਨਣੇ ਦੇ ਮੂੰਹ ਵਿਚ ਆ ਖਲੋਂਦਾ ਹੈ।

ਇਸ ਪ੍ਰਕਾਰ ਛੱਤੀਹ ਜੁਗ ਧੁੰਧੂਕਾਰ ਵਿਚ ਬਤੀਤ ਹੋਏ। ਇਹਨਾਂ ਛੱਤੀਹ ਜੁਗਾਂ ਵਿਚੋਂ ਨੌਂ ਜੁਗ 'ਵਾਵੇ' ਸ਼ਬਦ ਦਾ ਉਚਾਰਨ 'ਸ੍ਰੀ ਰਾਗ' ਰਾਹੀਂ, ਨੌਂ ਜੁਗ 'ਹਾਹੇ' ਸ਼ਬਦ ਦਾ ਉਚਾਰਨ ਰਾਗ 'ਹਿੰਡੋਲ' ਰਾਹੀਂ, ਨੌਂ ਜੁਗ 'ਗੱਗੇ' ਸ਼ਬਦ ਦਾ ਉਚਾਰਨ ਰਾਗ 'ਭੈਰਉ' ਰਾਹੀਂ ਅਤੇ ਨੌਂ ਜੁਗ 'ਰਾਰੇ' ਸ਼ਬਦ ਦਾ ਉਚਾਰਨ ਰਾਗ 'ਦੀਪਕ' ਰਾਹੀਂ ਹੁੰਦਾ ਰਿਹਾ। ਇਸ ਪ੍ਰਕਾਰ ਮੱਸਿਆ ਦੀ ਰਾਤ ਦਾ ਹਨੇਰਾ ਦੂਰ ਕਰਨ ਲਈ ਵਾਹਿਗੁਰੂ ਸ਼ਬਦ ਰੂਪ ਪ੍ਰਕਾਸ਼ ਨਾਦ ਰਾਹੀਂ ਪ੍ਰਗਟ ਹੋਇਆ ਅਤੇ ਇਸ ਵਾਹਿਗੁਰੂ ਸ਼ਬਦ ਨੂੰ ਗੁਰੂਆਂ ਪੀਰਾਂ ਨੇ ਸਿੱਧ ਕੀਤਾ।

'ਨਾਦ' ਸ਼ਬਦ ਉਤਪੰਨ ਹੋਣ ਉਪ੍ਰੰਤ ਸ੍ਰਿਸ਼ਟੀ ਨੂੰ ਸਾਜਣ ਵਾਲੇ ਬ੍ਰਹਮਾ ਜੀ ਨਾਭ ਕਮਲ ਤੋਂ ਉਤਪੰਨ ਹੋਏ। ਜਿਵੇਂ ਬਾਣੀ ਵਿਚ ਆਇਆ ਹੈ :

**ਨਾਭਿ ਕਮਲ ਤੇ ਬ੍ਰਹਮਾ ਉਪਜੇ, ਬੇਦ ਪੜਹਿ ਮੁਖਿ ਕੰਠਿ ਸਵਾਰਿ॥**
**ਤਾ ਕੋ ਅੰਤੁ ਨ ਜਾਈ ਲਖਣਾ, ਆਵਤ ਜਾਤ ਰਹੈ ਗੁਬਾਰਿ॥**

*(ਗੂਜਰੀ ਮ: ੧, ਪੰਨਾ 489)*

ਉਪਨਿਸ਼ਦਾਂ ਦੇ ਵਿਚਾਰਕਾਂ ਨੇ ਵੀ ਸ੍ਰਿਸ਼ਟੀ ਬਾਰੇ ਇਹੋ ਜਿਹੀ ਅਨੁਭੂਤੀ ਪ੍ਰਗਟ ਕੀਤੀ ਹੈ। ਤੈਤਿਰੀਜ ਉਪਨਿਸ਼ਦ ਅਨੁਸਾਰ ਬ੍ਰਹਮਾ ਸ੍ਰਿਸ਼ਟੀ ਦੀ ਸਿਰਜਣਾ ਦੀ ਇੱਛਾ ਕਰਦਾ ਹੈ। ਗੁਰੂ ਨਾਨਕ ਦੇਵ ਜੀ ਨੇ ਵੀ ਪਰਮੇਸ਼ੁਰ ਨੂੰ ਸ੍ਵਯੰਭੂ (ਸੈਭੰ) ਆਖਿਆ ਹੈ ਜੋ ਕਿ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ ਅਤੇ ਇਹ ਭਾਵ ਪ੍ਰਗਟ ਕੀਤਾ ਹੈ ਕਿ ਬ੍ਰਹਮਾ ਨੇ ਆਪਣੇ ਆਪ ਨੂੰ ਸਿਰਜਿਆ ਤੇ ਸ੍ਰਿਸ਼ਟੀ ਦੀ ਰਚਨਾ ਕਰਨ ਦੀ ਇੱਛਾ ਉਪ੍ਰੰਤ ਸਿਰਜਣਾ ਕਰ ਕੇ ਆਪ ਉਸੇ ਵਿਚ ਵਿਆਪਕ ਹੋ ਗਿਆ।

## ਨਾਦ ਵਸਤੂ ਕੀ ਹੈ ਅਤੇ ਇਸਨੂੰ ਸੁਣਦਾ ਕੌਣ ਹੈ

ਕੰਠ ਨਾਮ ਹੈ ਗਲੇ ਦਾ, ਗਲੇ ਰਾਹੀਂ ਹੀ ਨਾਦ ਪ੍ਰਗਟ ਹੋ ਸਕਦਾ ਹੈ ਪਰ ਸੁਣਨ ਸ਼ਕਤੀ ਕੰਨਾਂ ਕੋਲ ਹੈ। ਨਾਦ ਨੂੰ ਕੰਨ ਸੁਣ ਸਕਦੇ ਹਨ ਪਰ ਪ੍ਰਗਟ ਨਹੀਂ ਕਰ ਸਕਦੇ। ਕੰਨਾਂ ਵਿਚ ਸੁਣਨ ਸ਼ਕਤੀ ਹੋ ਸਕਦੀ ਹੈ ਪਰ ਬੋਲਣ ਦੀ ਨਹੀਂ। ਕੰਨ ਆਹਤ ਅਤੇ ਅਨਾਹਤ ਨਾਦ, ਭਾਵ ਕਿ ਦੋਵੇਂ ਨਾਦ ਸੁਣ ਤਾਂ ਸਕਦੇ ਹਨ ਪਰ ਉਤਪੰਨ ਨਹੀਂ ਕਰ ਸਕਦੇ, ਜੇਕਰ ਉਤਪੰਨ ਕਰ ਸਕਦਾ ਹੈ ਤਾਂ ਉਹ ਕੰਮ ਸਿਰਫ਼ ਗਲੇ ਦਾ ਹੀ ਹੈ। ਇਕ ਨਾਦ ਉਹ ਹੈ, ਜਿਸ ਨੂੰ ਇਹ ਸਰੀਰਕੀ ਕੰਨ ਸੁਣ ਨਹੀਂ ਸਕਦੇ। ਸੰਗੀਤ ਵਿਚ ਉਸ ਨਾਦ ਨੂੰ ਅਨਾਹਤ ਨਾਦ ਕਹਿੰਦੇ ਹਨ ਤੇ ਇਹ ਆਪਣੇ ਆਪ ਹੀ ਉਤਪੰਨ ਹੁੰਦਾ ਹੈ। ਇਸ ਨੂੰ ਸਿੱਧ ਲੋਕ, ਮਹਾਂਪੁਰਖ, ਜਤੀ-ਤਪੀ ਅਕਾਲ ਪੁਰਖ ਨੂੰ ਮਿਲਣ ਲਈ ਤਪੱਸਿਆ ਕਰਨ ਵੇਲੇ ਪ੍ਰਯੋਗ ਕਰਦੇ ਹਨ।

ਸ੍ਰਿਸ਼ਟੀ ਉਤਪੰਨ ਹੋਣ ਤੋਂ ਪਹਿਲਾਂ ਜਿਹੜਾ ਨਾਦ ਪ੍ਰਗਟ ਹੋਇਆ ਸੀ, ਉਸ ਨਾਦ ਨੂੰ ਇਹ ਕੰਨ ਸੁਣ ਸਕਦੇ ਹੋਣ ਜਾਂ ਨਾ, ਇਸ ਦਾ ਸਿੱਟਾ ਸਾਨੂੰ ਇਹਨਾਂ ਅੱਖਰਾਂ ਤੋਂ ਮਿਲਦਾ ਹੈ, ਜਿਵੇਂ :

ਆਵਾਜ਼ ਲਨਤਰਾਨੀਏ ਹਰਦਮ ਬਿਗੋਸ਼ੇ ਦਿਲ।
ਮੂਸਾ ਮਗਰ ਬਦੀਦ ਨੇ ਦੀਦਾਰ ਮੈਰਵਦ।

ਇਤਿਹਾਸ ਪੜ੍ਹਨ ਤੋਂ ਪਤਾ ਲੱਗਦਾ ਹੈ ਕਿ ਪੈਗੰਬਰ ਮੂਸਾ ਬਹੁਤ ਸਮੇਂ ਤਕ ਪਰਬਤ ਉਪਰ ਸਮਾਧੀ ਲਗਾ, ਧਿਆਨ ਧਰ, ਹੱਥ ਜੋੜ, ਇਕਾਗਰ-ਚਿਤ ਹੋ ਕੇ ਖ਼ੁਦਾ ਨੂੰ ਯਾਦ ਕਰਨ ਲੱਗਾ। ਇਹਨਾਂ ਦੀ ਤਪੱਸਿਆ ਤੋਂ ਖ਼ੁਸ਼ ਹੋ ਖ਼ੁਦਾ ਅੱਲ੍ਹਾ ਤਾਲਾ ਨੇ ਮੂਸੇ ਪੈਗੰਬਰ ਨੂੰ ਕਿਹਾ ਕਿ ਐ ਮੂਸੇ, ਮੰਗ ਕੀ ਮੰਗਦਾ ਹੈਂ। ਮੂਸੇ ਨੇ ਉੱਤਰ ਦਿੱਤਾ ਕਿ ਮੈਨੂੰ ਦੁਨੀਆ ਦੀ ਕਿਸੇ ਵੀ ਵਸਤੂ ਦੀ ਜ਼ਰੂਰਤ ਨਹੀਂ। ਜੇ ਜ਼ਰੂਰਤ ਹੈ, ਜਾਂ ਮੇਰੇ ਦਿਲ ਦੀ ਖ਼ਾਹਿਸ਼ ਹੈ, ਤਾਂ ਇੱਕੋ ਹੀ ਕਿ ਮੈਂ ਤੁਹਾਡੇ ਸਾਖਿਅਤ ਦਰਸ਼ਨ ਇਹਨਾਂ ਨੇਤਰਾਂ ਰਾਹੀਂ ਕਰਾਂ। ਮੈਂ ਆਪ ਜੀ ਨੂੰ ਵੇਖਣ ਦਾ ਚਾਹਵਾਨ ਹਾਂ ਪਰ ਵੇਖਣਾ ਵੀ ਪ੍ਰਤੱਖ ਰੂਪ ਨੇਤਰਾਂ ਰਾਹੀਂ। ਅੱਗੋਂ ਖ਼ੁਦਾ ਨੇ ਜਵਾਬ ਵਿਚ ਆਖਿਆ ਕਿ ਤੂੰ ਮੇਰੇ ਅਸਲੀ ਰੂਪ ਨੂੰ ਵੇਖਣ ਵਾਲੇ ਦੀਦਾਰ ਨੂੰ ਤੱਕ ਨਹੀਂ ਸਕਦਾ, ਕਿਉਂਕਿ ਦਰਸ਼ਨ ਦੇ ਤੇਜ਼ ਲਿਸ਼ਕਾਰੇ ਨਾਲ ਤੇਰੀਆਂ ਅੱਖੀਆਂ ਚੁੰਧਿਆ ਜਾਣਗੀਆਂ, ਫੱਟ ਜਾਣਗੀਆਂ, ਚੁੰਨ੍ਹੀਆਂ ਹੋ ਜਾਣਗੀਆਂ ਅਤੇ ਤੂੰ ਨਿਗਾਹ ਤੋਂ ਨਿਕਾਰਾ ਤੇ ਹੀਣਾ ਹੋ ਜਾਵੇਂਗਾ। ਤਾਂ ਅੱਗੋਂ ਭਗਤੀ ਵਿਚ ਲੀਨ ਹੁੰਦਿਆਂ ਹੋਇਆਂ ਮੂਸੇ ਨੇ ਆਖਿਆ ਕਿ ਮੇਰਾ ਸਰੀਰ ਰਹੇ ਜਾਂ ਨਾ ਰਹੇ, ਅੱਖੀਆਂ ਰਹਿਣ ਜਾਂ ਨਾ ਰਹਿਣ, ਭਾਵੇਂ ਕੁਝ ਹੋਵੇ, ਕੁਝ ਰਹੇ ਜਾਂ ਨਾ ਰਹੇ, ਪਰ ਮੈਂ ਹਰ ਹਾਲਤ ਵਿਚ ਆਪ ਜੀ ਨੂੰ ਆਪਣੇ ਸਾਹਮਣੇ ਤੱਕਣਾ ਚਾਹੁੰਦਾ ਹਾਂ।

ਉਸ ਸਮੇਂ ਖ਼ੁਦਾ ਨੇ ਪ੍ਰਤੱਖ ਦਰਸ਼ਨ ਦਿੱਤੇ ਪਰ ਉਸ ਲਿਸ਼ਕਾਰ ਦੀ ਤਾਬ ਨੇ, ਉਸ ਰੋਸ਼ਨੀ ਦੇ ਤਿੱਖੇਪਨ ਨੇ, ਸੂਰਜ ਤੋਂ ਵੀ ਵੱਡੀ ਤਪਸ਼ ਨੇ, ਸਾਰੇ ਦਾ ਸਾਰਾ ਪਰਬਤ ਜਲਾ ਕੇ ਸੁਆਹ ਕਰ ਦਿੱਤਾ। ਸੋ ਜੇਕਰ ਉਸ ਦੇ ਦਰਸ਼ਨ ਦੇ ਤਿੱਖੇ ਲਿਸ਼ਕਾਰੇ ਨਾਲ ਪਰਬਤਾਂ ਦੇ ਪਰਬਤ ਝੁਲਸ ਗਏ ਸਨ ਤਾਂ ਕੀ ਜਦ ਛੱਤੀਹ ਜੁਗ ਦੇ ਧੁੰਧੂਕਾਰ ਤੋਂ ਬਾਅਦ ਜਿਹੜਾ ਨਾਦ ਪ੍ਰਗਟ ਹੋਇਆ, ਕੀ ਉਹ ਨਾਦ ਛੋਟੀ ਜਿਹੀ ਧੁਨੀ ਜਾਂ ਆਵਾਜ਼ ਸੀ ? ਜਿਹੜੀ ਕਿ ਕੋਟ ਬ੍ਰਹਿਮੰਡ ਵਿਚ ਸੁਣੀ ਗਈ। ਨਹੀਂ-ਨਹੀਂ, ਉਹ ਕੋਈ ਨਿੱਕੀ ਜਿਹੀ ਅਣਸੁਣੀ ਆਵਾਜ਼ ਨਹੀਂ ਸੀ।

ਇਸ ਲਈ ਉਸ ਸਮੇਂ ਦਾ ਬੀਤਿਆ ਨਕਸ਼ਾ ਨਾ ਤਾਂ ਅੱਖਾਂ ਉਤਾਰ ਸਕਦੀਆਂ ਹਨ, ਨਾ ਹੀ ਸੁਣਨ ਵਾਲੇ ਕੰਨ ਕੁਝ ਦੱਸ ਸਕਦੇ ਹਨ ਅਤੇ ਨਾ ਹੀ ਕਲਮ ਦੀ ਨੋਕ ਵਿਚ ਖਿੱਚਿਆ ਜਾ ਸਕਦਾ ਹੈ ਪਰ ਇਹ ਗੱਲ ਜ਼ਰੂਰ ਪੁਰਾਤਨ ਤੱਥਾਂ ਵਿਚ ਪੜ੍ਹੀ ਜਾ ਸਕਦੀ ਹੈ, ਕਿ ਜਿਹੜਾ ਨਾਦ, ਆਵਾਜ਼, ਸ਼ਬਦ ਜਾਂ ਧੁਨੀ ਸੀ ਉਹ ਸਾਰੀ ਸ੍ਰਿਸ਼ਟੀ ਨੂੰ ਸੁਣੀ ਗਈ ਪਰ ਉਸ ਸਮੇਂ ਸੁਣ ਕੇ ਕੋਈ ਇਹ ਕਹਿਣ ਵਾਲਾ ਨਹੀਂ ਸੀ ਕਿ ਭਾਈ, ਮੈਂ ਆਵਾਜ਼ ਸੁਣੀ ਹੈ। ਸੋ ਜਿਥੇ ਅੱਖੀਆਂ ਵੱਡੇ ਲਿਸ਼ਕਾਰ ਜਾਂ ਚਮਕ ਨੂੰ ਵੇਖ ਕੇ ਚੁੰਧਿਆ ਸਕਦੀਆਂ ਹਨ ਤਾਂ ਪੰਚ ਭੌਤਿਕ ਸਰੀਰ ਦੇ ਕੰਨ ਵੀ ਫੱਟ ਸਕਦੇ ਹਨ। ਜੇਕਰ ਨਿੱਕੀ ਤੋਂ ਨਿੱਕੀ ਰੋਸ਼ਨੀ ਇਤਨਾ ਵੱਡਾ ਕੰਮ ਕਰ ਸਕਦੀ ਹੈ, ਤਾਂ ਇਥੇ ਇਹ ਵੀ ਸਿੱਧ ਕੀਤਾ ਜਾ ਸਕਦਾ ਹੈ ਕਿ ਛੋਟੇ ਤੋਂ ਛੋਟਾ ਨਾਦ ਛੋਟੇ ਤੋਂ ਛੋਟੀ ਧੁਨੀ ਬਹੁਤ ਲੰਬਾ, ਵੱਡਾ, ਦੂਰੀ ਤਕ, ਕਰੋੜਾਂ ਮੀਲਾਂ ਦਾ ਸਫ਼ਰ ਕਰ ਕੇ ਦੂਰ-ਦੁਰਾਡੇ ਪਹੁੰਚ ਸਕਦੀ ਹੈ।

ਅੱਜ ਦੇ ਵਿਗਿਆਨਕ ਯੁਗ ਵਿਚ ਸਾਇੰਸ ਦੀਆਂ ਬਣੀਆਂ ਹੋਈਆਂ ਚੀਜ਼ਾਂ

ਇਤਨਾ ਵੱਡਾ ਖੜਕਾ ਕਰਦੀਆਂ ਹਨ, ਜਿਵੇਂ ਕਿ ਰਾਕਟ, ਤੋਪਾਂ, ਬੰਬ, ਬੰਦੂਕਾਂ ਆਦਿਕ। ਇਹੋ ਜਿਹੀਆਂ ਚੀਜ਼ਾਂ ਦੇ ਧਮਾਕੇ ਪੈਣ ਨਾਲ ਜੀਵ ਜੰਤੂਆਂ ਦੇ ਦਿਲ ਦਹਿਲ ਜਾਂਦੇ ਹਨ ਤੇ ਇਨਸਾਨਾਂ ਦੇ ਜਿਗਰ ਧੜਕ ਜਾਂਦੇ ਹਨ। ਪਸ਼ੂਆਂ ਦੇ ਗਰਭ ਛਣ ਜਾਂਦੇ ਹਨ ਅਤੇ ਧਰਤੀ ਫਟ ਜਾਂਦੀ ਹੈ। ਸਹੀ ਅਰਥਾਂ ਵਿਚ ਜਦੋਂ ਬਿਜਲੀ ਲਿਸ਼ਕਦੀ ਹੈ, ਉਸ ਸਮੇਂ ਇਤਨੇ ਵੱਡੇ ਆਕਾਰ ਵਿਚ ਗੜ-ਗੜਾਹਟ ਹੁੰਦੀ ਹੈ ਕਿ ਸੰਸਾਰ ਦਾ ਹਰ ਬੰਦਾ ਤ੍ਰਭਕਦਾ ਹੈ। ਸੋ ਜਦੋਂ ਦੁਨੀਆ ਦੀ ਪੈਦਾਇਸ਼ ਤੋਂ ਪਹਿਲਾਂ ਉਸ ਨਾਦ ਦਾ ਕੀ ਰੂਪ ਹੋਵੇਗਾ, ਜਿਹੜਾ ਉਸ ਸਮੇਂ ਉਸ ਨਿਰੰਕਾਰ ਨੇ ਏਨਾ ਵੱਡਾ ਸ਼ਬਦ ਨਾਦ ਰੂਪ ਵਿਚ ਪ੍ਰਗਟ ਕੀਤਾ ਤੇ ਕੋਟ ਬ੍ਰਹਿਮੰਡ ਵਿਚ ਸੁਣਿਆ ਗਿਆ। ਹੁਣ ਇਸ ਬਾਰੇ ਅਲਪੱਗ ਜੀਵ-ਜੰਤੂ ਕੀ ਕਹਿ ਸਕਦੇ ਹਨ। ਜਿਵੇਂ ਕਿ:

**ਜੇ ਕੋ ਆਖੈ ਬੋਲੁਵਿਗਾੜੁ ॥ ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ ॥੨੬॥** *(ਜਪੁ ਜੀ)*

**ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ ॥** *(ਰਾਮਕਲੀ ਮ: ੧, ਪੰਨਾ 930)*

**ਰਾਤੀ ਰੁਤੀ ਥਿਤੀ ਵਾਰ ॥ ਪਵਣ ਪਾਣੀ ਅਗਨੀ ਪਾਤਾਲ ॥**
**ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ ॥**
**ਤਿਸੁ ਵਿਚਿ ਜੀਅ ਜੁਗਤਿ ਕੇ ਰੰਗ ॥**
**ਤਿਨ ਕੇ ਨਾਮ ਅਨੇਕ ਅਨੰਤ ॥...੩੪॥** *(ਜਪੁ ਜੀ)*

ਪੁਰਾਤਨ ਮੁਨੀ ਲੋਕਾਂ ਨੇ ਇਕ ਤਾਰ ਨੂੰ ਹਿਲਾ ਕੇ, ਉਸ ਦੇ ਇਕ ਹਿਲਾਉ ਨੂੰ ਜ਼ੀਰੋ ਦੀ ਪਦਵੀ ਦਿੱਤੀ। ਪਰ ਜਦ ਇਕ ਹਿਲਾਉ ਦੇ ਹਿੱਲਣ ਤੋਂ ਬਾਅਦ ਇਕ, ਫਿਰ ਦੋ, ਦੋ ਤੋਂ ਬਾਅਦ ਚਾਰ, ਚਾਰ ਦੂਣੀ ਅੱਠ, ਅਤੇ ਅੱਠ ਤੋਂ ਸੋਲ੍ਹਾਂ ਹੋ ਗਏ ਤਾਂ ਮਸਾਂ-ਮਸਾਂ ਇਕ ਟੁਣਕਾਰ ਕੰਨਾਂ ਦੇ ਸੁਣਨ ਤਕ ਪਹੁੰਚਦੀ ਹੈ, ਅਗਰ ਇਸ ਸੋਲ੍ਹਾਂ ਹਿਲਾਉ ਤੋਂ ਘੱਟ ਹੋਵੇ ਤਾਂ ਉਸ ਆਵਾਜ਼ ਨੂੰ ਸੁਣੀਅਰ ਗ੍ਰਹਿਣ ਹੀ ਨਹੀਂ ਕਰ ਸਕਦੇ।

ਸੋ ਉਸ ਵਕਤ ਜੋ ਨਾਦ ਪੈਦਾ ਹੋਇਆ ਕਿ ਉਹ ਬੱਦਲਾਂ ਦੀ ਗੜਗੜਾਹਟ ਵਰਗਾ ਹੋਵੇਗਾ ਜਾਂ ਇਕ ਤਾਰ ਦੇ ਹਿੱਲਣ ਵਾਲਾ ਹੋਵੇਗਾ, ਜਿਹੜਾ ਕਿ ਕੰਨਾਂ ਦੀ ਸੁਣਨ ਸ਼ਕਤੀ ਗ੍ਰਹਿਣ ਹੀ ਨਹੀਂ ਕਰ ਸਕਦੀ। ਜਾਂ ਕਿ ਕੰਨਾਂ ਵਿਚ ਇਤਨੀ ਸ਼ਕਤੀ ਹੀ ਨਹੀਂ ਹੈ ਇਸ ਵੱਡੀ ਗੜਗੜਾਹਟ ਨੂੰ ਸੁਣਨ ਦੀ। ਪਰ ਇਸ ਦਾ ਪ੍ਰਤੀਕ ਸ਼ਬਦ ਹੈ ਕਿ ਜਿਸ ਤਰ੍ਹਾਂ ਦੇ ਅੱਜ ਦੇ ਮਨੋ-ਵਿਗਿਆਨਕ ਨੇ ਮੋਨੋ-ਬਲਾਕ ਬਣਾ ਦਿੱਤੇ ਹਨ ਕਿ ਇਕ ਲਫ਼ਜ਼ ਨੂੰ ਉਹ ਦੋ ਦਫ਼ਾ, ਚਾਰ ਦਫ਼ਾ, ਅੱਠ-ਅੱਠ ਦਫ਼ਾ। ਉਹ ਆਪ ਹੀ ਲਫ਼ਜ਼ ਬਣ-ਬਣ ਅੱਗੇ ਸੁਣਾਈ ਦਿੰਦਾ ਰਹਿੰਦਾ ਹੈ। ਇਸੇ ਹੀ ਤਰ੍ਹਾਂ ਜਿਵੇਂ ਸਾਇੰਸ ਨੇ ਸਿੱਧ ਕੀਤਾ ਹੈ ਕਿ ਸੂਰਜ ਕਰੋੜਾਂ ਮੀਲ ਸਾਥੋਂ ਦੂਰ ਹੈ ਪਰ ਉਸ ਦੀਆਂ ਕਿਰਨਾਂ ਅਤੇ ਰਿਸ਼ਮਾਂ ਸੂਰਜ ਤੋਂ ਹੀ ਤੁਰ ਕੇ ਹਰ ਇਕ ਅਸਥਾਨ 'ਤੇ ਪਹੁੰਚਦੀਆਂ ਹਨ, ਕੋਈ ਕਿਥੇ ਤੇ ਕੋਈ ਕਿਥੇ। ਇਸੇ ਪ੍ਰਕਾਰ ਨਾਦ ਸ਼ਬਦ ਦੀ ਉਤਪਤੀ ਹੋਈ। ਧੀਮੀ ਧੁਨੀ ਵਿਚ, ਨਰਮਾਈ ਵਿਚ, ਪਰ ਉਹ ਸ਼ੁਰੂ ਹੁੰਦਿਆਂ ਹੀ ਸਾਰੇ ਕੋਟ ਬ੍ਰਹਿਮੰਡ ਵਿਚ ਅਗਾਂਹ ਤੋਂ ਅਗਾਂਹ, ਅੱਗੇ ਤੋਂ ਅੱਗੇ ਫਿਰ ਹੋਰ ਅੱਗੇ ਇਕ ਨਾਦ ਦੀ ਹੀ ਲੜੀ ਵੱਡੇ ਰੂਪ ਵਿਚ ਫੈਲ ਗਈ। ਉਹ ਉਦੋਂ ਦਾ ਹੀ ਤੁਰਿਆ ਹੋਇਆ ਨਾਦ ਅੱਜ ਵੀ ਅਨੇਕਾਂ ਰੂਪਾਂ ਵਿਚ ਸਾਹਮਣੇ ਆਇਆ ਹੈ, ਜਿਵੇਂ:

**ਜੋ ਬ੍ਰਹਮੰਡੇ ਸੋਈ ਪਿੰਡੇ... ॥** *(ਭਗਤ ਪੀਪਾ ਜੀ, ਪੰਨਾ 695)*

ਸੋ ਇਹ ਨਾਦ ਪਰਬਤ, ਧਰਤੀ, ਆਕਾਸ਼, ਸੂਰਜ, ਚੰਦ, ਤਾਰੇ, ਕੋਟ ਬ੍ਰਹਿਮੰਡ ਦੀਪ, ਖੰਡ, ਪਾਤਾਲ ਅਨੇਕਾਂ ਰੂਪ ਵਿਚ ਪ੍ਰਗਟ ਹੋ ਸਾਹਮਣੇ ਆਇਆ ਹੈ। ਕਿਤੇ ਤਾਂ

ਉਹ ਨਾਦ, ਪਾਣੀ ਦਾ, ਕਿਤੇ ਹਵਾ ਦਾ, ਕਿਤੇ ਬੈਸੰਤਰ ਦਾ, ਕਿਧਰੇ ਜੀਵ-ਜੰਤੂ ਦਾ, ਕਿਧਰੇ ਆਹਤ ਜਾਂ ਅਨਾਹਤ ਦਾ, ਕਿਧਰੇ ਸੰਗੀਤ ਨਾਦ ਦਾ ਰੂਪ ਧਾਰ ਕੇ ਬੈਠਾ ਹੈ। ਸੋ ਉਹ ਨਾਦ ਸੀ, ਤਾਂ ਕੀ ਸੀ, ਉਸ ਨਾਦ ਦਾ ਸਰੂਪ 'ਸਾ' ਸੀ ਜਿਸ ਨੂੰ ਕਿ ਅਸੀਂ ਖੜਜ ਕਹਿੰਦੇ ਹਾਂ। ਉਹ ਖੜਜ ਦੇ ਰੂਪ ਰਾਹੀਂ ਦੂਸਰਾ ਰਿਸ਼ਭ ਪ੍ਰਗਟ ਹੋਇਆ। ਜਿਸ ਰਿਸ਼ਭ ਨੇ ਸ੍ਰੀ ਰਾਗ ਨੂੰ ਮਾਨਤਾ ਦਿੱਤੀ ਅਤੇ ਉਸ ਸ੍ਰੀ ਰਾਗ ਨੇ ਸਾਰੇ ਬ੍ਰਹਿਮੰਡ ਦੇ ਨਾਦਾਂ ਅਤੇ ਰਾਗਾਂ ਨੂੰ ਜਨਮ ਦਿੱਤਾ। ਜਿਤਨੀ ਸ੍ਰੀ ਰਾਗ ਦੀ ਪ੍ਰਧਾਨਤਾ ਰਿਸ਼ਭ ਸੁਰ ਨੇ ਕੀਤੀ, ਉਹ ਹੋਰ ਕਿਸੇ ਵੀ ਸੁਰ ਨੇ ਨਹੀਂ ਕੀਤੀ। ਜੇਕਰ ਦੂਰ ਨਾ ਜਾਈਏ ਤਾਂ ਸਿਰਫ਼ 'ਪ-ਰੇ' ਦੀ ਸੰਗਤੀ ਵਿਚ ਹੀ ਸਾਰਾ ਸ੍ਰੀ ਰਾਗ ਬਣ ਜਾਂਦਾ ਹੈ ਅਤੇ ਬਾਕੀ ਪੰਜਾਂ ਸੁਰਾਂ ਦੀ ਲੋੜ ਹੀ ਨਹੀਂ ਪੈਂਦੀ, ਤਦ ਹੀ ਤਾਂ ਗੁਰੂ ਪਰਮੇਸ਼੍ਵਰ ਨੇ ਨਾਦ ਰਾਹੀਂ ਸਾਰੇ ਸੰਸਾਰ ਨੂੰ ਹੋਂਦ ਵਿਚ ਲਿਆਂਦਾ। ਅਸਲ ਵਿਚ 'ਸਾ' ਸ਼ਬਦ ਨਾਦ ਰੂਪ ਹੈ ਅਤੇ ਨਾਦ ਰੂਪ ਹੀ 'ਸਾ' ਹੈ। 'ਸਾ' ਤੋਂ ਹੀ ਸ਼ਬਦ ਬਣਿਆ ਹੈ। ਨਾਦ ਪੈਦਾ ਹੋਣ 'ਤੇ 'ਸੱਸਾ' ਅੱਖਰ ਪੈਦਾ ਹੋਇਆ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਆਰੰਭਤਾ ਵੀ 'ਸੱਸੇ' ਅੱਖਰ ਤੋਂ ਕੀਤੀ ਗਈ ਹੈ, ਜਿਵੇਂ ਕਿ 'ਸਤਿਨਾਮ', ਸਤਿਨਾਮ ਉਹੋ ਹੀ ਸ਼ਬਦ ਹੈ ਜਿਹੜਾ ਕਿ ਸ੍ਰਿਸ਼ਟਿ ਪੈਦਾ ਹੋਣ ਤੋਂ ਵੀ ਪਹਿਲਾਂ ਨਾਦ ਰੂਪ ਵਿਚ ਪ੍ਰਗਟ ਹੋਇਆ। ਜਿਵੇਂ ਕਿ ਗੁਰਬਾਣੀ ਵਿਚ ਲਿਖਿਆ ਹੈ:

**ਸਤਿ ਨਾਮੁ ਤੇਰਾ ਪਰਾ ਪੂਰਬਲਾ॥** *(ਮਾਰੂ ਮ: ੫, ਪੰਨਾ 1083)*

'ਪਰਾ' ਸ਼ਬਦ ਦਾ ਅਰਥ ਹੈ ਪੁਰਾਣਾ, ਪੁਰਾਣੇ ਤੋਂ ਮੁਰਾਦ ਹੈ ਪਹਿਲਾ। ਪਰਾ ਪੂਰਬਲੇ ਤੋਂ ਭਾਵ ਹੈ ਕਿ ਪਹਿਲੇ ਤੋਂ ਵੀ ਪਹਿਲਾ। ਪਹਿਲੇ ਤੋਂ ਪਹਿਲਾ ਸ਼ਬਦ ਕੀ ਉਹ ਸਤਿਨਾਮ ਹੈ, ਜਿਹੜਾ ਕਿ ਨਾਦ ਤੋਂ ਹੋਂਦ ਵਿਚ ਆਇਆ। ਸੋ ਸਭ ਤੋਂ ਪਹਿਲਾਂ ਨਾਦ ਦੀ ਉਤਪਤੀ ਹੋਈ। ਉਸ ਤੋਂ ਬਾਅਦ 'ਸਾ' ਦੀ ਉਤਪਤੀ ਹੋਈ ਅਤੇ 'ਸਾ' ਦਾ ਦੂਸਰਾ ਰੂਪ 'ਸੋਹੰ' ਹੈ ਅਤੇ ਤੀਸਰਾ ਨਾਮ ਹੈ 'ਸਤਿਨਾਮ'। ਜਿਵੇਂ ਛੱਤੀਹ ਜੁਗ ਸ੍ਰਿਸ਼ਟਿ ਹਨੇਰੇ ਵਿਚ ਰਹੀ, ਤਿਵੇਂ ਹੀ ਇਨਸਾਨ ਦੇ ਮਨ ਦੀ ਸ੍ਰਿਸ਼ਟਿ ਅੰਦਰ ਹੁਣ ਵੀ ਹਨੇਰਾ ਹੈ। ਜਿਵੇਂ ਗੁਰੂ ਸਾਹਿਬ ਦਾ ਬਚਨ ਹੈ:

**ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ॥**
*(ਸਵਈਏ ਮਹਲੇ ਚਉਥੇ ਕੇ, ਪੰਨਾ 1399)*

ਇਕ ਹਨੇਰਾ ਹੁੰਦਾ ਹੈ, ਦੂਸਰਾ ਘੁੱਪ ਹਨੇਰਾ, ਤੀਸਰਾ ਰੂਪ ਮਹਾਂ ਘੁੱਪ ਹਨੇਰਾ। ਇਸ ਮਹਾਂ ਘੁੱਪ ਹਨੇਰੇ ਦਾ ਵਾਕਿਆ ਸਾਡੇ ਜੀਵਨ ਵਿਚ ਵੀ ਆਇਆ ਸੀ। ਜਿਸਦਾ ਸੰਖੇਪ ਵਰਣਨ ਇਸ ਪ੍ਰਕਾਰ ਹੈ। ਸੰਨ 1971 ਵਿਚ ਮੈਂ ਪਹਿਲੀ ਵਾਰੀ ਇੰਗਲੈਂਡ ਗਿਆ। ਦਿਨ ਚੜ੍ਹੇ 'ਤੇ ਅਸੀਂ ਗੁਰਦੁਆਰੇ ਕੀਰਤਨ ਕਰਨ ਲਈ ਜਾਣ ਦੀ ਤਿਆਰੀ ਕੀਤੀ, ਜਦ ਅਸੀਂ ਤਿਆਰ ਹੋ ਕੇ ਕਾਰ ਵਿਚ ਬੈਠੇ ਤਾਂ ਕਾਰ ਡਰਾਈਵਰ ਨੇ ਕਾਰ ਨੂੰ ਤੋਰ ਲਿਆ ਪਰ ਉਸ ਦੀ ਚਾਲ ਬਹੁਤ ਹੀ ਧੀਮੀ ਸੀ, ਤਦ ਅਸਾਂ ਕਿਹਾ ਕਿ ਡਰਾਈਵਰ ਸਾਹਿਬ ਘੜੀ ਉਪਰ 10 ਵੱਜਣ ਦਾ ਵਕਤ ਹੈ ਅਤੇ ਐਸੀ ਧੀਮੀ ਚਾਲ ਨਾਲ ਅਸੀਂ ਟਿਕਾਣੇ ਠੀਕ ਵਕਤ 'ਤੇ ਨਹੀਂ ਪਹੁੰਚ ਸਕਦੇ। ਅੱਗੋਂ ਉਸ ਨੇ ਜਵਾਬ ਦਿੱਤਾ ਕਿ ਸੰਤ ਮਹਾਰਾਜ ਜੀ, ਰਸਤਾ ਸਾਰਾ ਧੁੰਦ (fog) ਨਾਲ ਭਰਿਆ ਹੋਇਆ ਹੈ ਅਤੇ ਮੈਂ ਗੱਡੀ ਕਿਸ ਤਰ੍ਹਾਂ ਤੇਜ਼ ਚਲਾ ਸਕਦਾ ਹਾਂ। ਕੇਵਲ ਮੇਰੀ ਕਾਰ ਹੀ ਆਹਿਸਤਾ ਨਹੀਂ ਚੱਲ ਰਹੀ ਸਗੋਂ ਛੇ ਲਾਈਨਾਂ ਦੀਆਂ ਕਾਰਾਂ ਦੀ ਰਫ਼ਤਾਰ ਵੀ ਇਸੇ ਚਾਲ ਵਿਚ ਹੈ। ਮੈਂ ਉਸ ਦੀ ਗੱਲ ਨੂੰ ਟੋਕਦਿਆਂ ਪੁੱਛਿਆ ਕਿ ਭਾਈ ਸਾਹਿਬ! ਤੂੰ ਬੱਤੀਆਂ ਨਹੀਂ ਜਲਾਈਆਂ। ਮੇਰੀ ਇਤਨੀ

ਗੱਲ ਸੁਣਦਿਆਂ ਹੀ ਉਸ ਨੇ ਮੇਰੇ ਅੱਗੇ ਤਿੰਨ ਚਾਰ ਸਵਾਲ ਘੜ ਕੇ ਸੁੱਟ ਦਿੱਤੇ ਜਿਵੇਂ ਕੋਈ ਦੁਕਾਨਦਾਰ ਕਿਸੇ ਖ਼ਰੀਦਦਾਰ ਦੇ ਅੱਗੇ ਅਖਰੋਟ, ਬਾਦਾਮ, ਖੁਰਮਾਨੀਆਂ, ਕੱਪੜਿਆਂ ਦੇ ਥਾਨ ਆਦਿ ਸੁੱਟਦਾ ਹੈ।

ਕਾਰ ਡਰਾਈਵ ਕਰਨ ਵਾਲਾ ਬੋਲਿਆ ਕਿ ਸੰਤ ਜੀ ਮਹਾਰਾਜ, ਇਥੇ ਬੱਤੀਆਂ ਦੀ ਕੀ ਲੋੜ ਹੈ। ਦਿਨ ਦੀ ਤਾਂ ਦੁਪਹਿਰ ਆਈ ਹੋਈ ਹੈ ਪਰ ਇਥੇ ਹਨੇਰਾ ਇਤਨਾ ਹੈ ਕਿ ਦੋ ਹੈੱਡ ਲਾਈਟਾਂ, ਦੋ ਬੰਪਰ ਲਾਈਟਾਂ, ਦੋ ਫ਼ੋਗ ਲਾਈਟਾਂ, ਇਕ ਸਰਚ ਲਾਈਟ ਕਾਰ ਦੇ ਹੈੱਡ ਉਪਰ ਲਗਾਈ ਹੋਈ ਹੈ ਅਤੇ ਸਾਰੀਆਂ ਲਾਈਟਾਂ ਇਸ ਵਕਤ ਜਲ ਰਹੀਆਂ ਹਨ, ਪਰ ਇਤਨੀ ਰੋਸ਼ਨੀ ਦੇ ਹੁੰਦਿਆਂ ਹੋਇਆਂ ਵੀ ਕੁਝ ਨਜ਼ਰ ਨਹੀਂ ਆਉਂਦਾ। ਕੀ ਇਹ ਸੱਚ ਨਹੀਂ ਹੈ ਕਿ:

> **ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥**
> **ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥** *(ਵਾਰ ਆਸਾ, ਮ: ੨, ਪੰਨਾ 463)*

ਜੇਕਰ ਸੰਸਾਰ ਰੂਪੀ ਅੰਧੇਰੇ ਨੂੰ ਸੂਰਜ ਦਿਨ ਦੇ ਦੁਪਹਿਰ ਚੜ੍ਹੇ ਤਕ ਦੂਰ ਨਹੀਂ ਕਰ ਸਕਦਾ ਤਾਂ ਸਰੀਰ ਦੇ ਅੰਧੇਰੇ ਨੂੰ ਬਾਹਰਲਾ ਸੂਰਜ ਕਿਵੇਂ ਦੂਰ ਕਰ ਸਕਦਾ ਹੈ। ਜੇਕਰ ਕੋਈ ਦੂਰ ਕਰ ਸਕਦਾ ਹੈ ਤਾਂ ਉਹ ਇਕ ਸ਼ਬਦ ਨਾਦ ਹੀ ਸੁਰ ਹੈ। ਸ਼ਬਦ ਨਾਦ ਹੀ ਰੋਸ਼ਨੀ ਤੇ ਚਾਨਣਾ ਹੈ ਜਿਹੜਾ ਮਹਾਂ ਘੁੱਪ ਹਨੇਰੇ ਨੂੰ ਦੂਰ ਕਰਨ ਲਈ ਨਾਦ ਸ਼ਰੁਤੀ ਸ਼ਬਦ ਦੀ ਜ਼ਰੂਰਤ ਹੈ।

ਹੁਣ ਸ਼ਬਦ ਵਸਤੂ ਕੀ ਹੈ ? ਇਥੇ ਕਿਸੇ ਨਾ ਕਿਸੇ ਮਹਾਂਪੁਰਖ ਦੀ ਸ਼ਰਨ ਲੈਣੀ ਪਵੇਗੀ। ਮਹਾਂਪੁਰਖ ਵੀ ਦੋ ਤਰ੍ਹਾਂ ਦੇ ਹੁੰਦੇ ਹਨ। ਇਕ ਮਹਾਂਪੁਰਖ ਜਿਹੜੇ ਸ਼ਬਦ ਦੀ ਸਾਧਨਾ ਕਰਦੇ ਹਨ ਅਤੇ ਇਕ ਉਹ ਜਿਹੜੇ ਨਾਦ ਤੇ ਸੁਰ ਦੀ ਸਾਧਨਾ ਕਰਦੇ ਹਨ। ਸਾਧਨਾ ਕਰਨ ਦਾ ਟੀਚਾ ਦੋਹਾਂ ਦਾ ਇੱਕੋ ਹੀ ਹੈ ਅਤੇ ਤਪੱਸਿਆ ਸ਼ੁਰੂ ਕਰਨ ਵੇਲੇ ਗੁਰੂ ਦਾ ਉਪਦੇਸ਼ ਵੀ ਇੱਕੋ ਹੀ ਤਰ੍ਹਾਂ ਦਾ ਹੈ। ਸੁਰ ਸਾਧਨਾ ਕਰਨ ਵਾਲਾ ਗੁਰੂ ਆਪਣੇ ਵਿਦਿਆਰਥੀ ਨੂੰ ਆਖਦਾ ਹੈ ਕਿ ਮਨ ਨੂੰ ਇਕਾਗਰ ਕਰ ਕੇ ਤਾਨਪੂਰੇ ਦੇ ਸੁਰ ਨਾਲ ਆਵਾਜ਼ ਮਿਲਾਉਣੀ ਹੈ ਅਤੇ ਸ਼ਬਦ ਅਭਿਆਸੀ ਮਹਾਂਪੁਰਸ਼ ਆਪਣੇ ਜਗਿਆਸੂ ਨੂੰ ਆਖਦਾ ਹੈ ਕਿ ਮਨ ਦੀ ਇਕਾਗਰ ਬਿਰਤੀ ਕਰਕੇ ਨੌਂ ਇੰਦਰੀਆਂ ਦੀਆਂ ਵਾਸ਼ਨਾਵਾਂ ਤੋਂ ਮਨ ਨੂੰ ਹੋੜ, ਨਾਮ ਸ਼ਬਦ ਵਿਚ ਲਗਾਉਣਾ ਹੈ। ਫਿਰ ਨਾਦ ਸੁਰ ਅਭਿਆਸੀ ਆਪਣੇ ਉਸਤਾਦ ਨੂੰ ਪੁੱਛਦਾ ਹੈ ਕਿ ਮੇਰਾ ਸੁਰ ਕਿਵੇਂ ਮਿਲੇਗਾ ਤਾਨਪੂਰੇ ਦੇ ਸੁਰ ਨਾਲ, ਤਦ ਉਸਤਾਦ ਉਸ ਨੂੰ ਸੁਰ ਲਗਾ ਕੇ ਆਵਾਜ਼ ਭਰ ਕੇ, ਆਪ ਪਰਤੱਖ ਕਰਕੇ ਦੱਸਦਾ ਹੈ ਅਤੇ ਕਹਿੰਦਾ ਹੈ ਕਿ ਇਸ ਤਰ੍ਹਾਂ ਆਵਾਜ਼ ਭਰ ਅਤੇ ਕੰਨਾਂ ਨਾਲ ਸੁਣ ਅਤੇ 'ਸਾ' ਸੁਰ ਨਾਲ ਮਿਲਨ ਕਰ।

ਇਸੇ ਪ੍ਰਕਾਰ ਨਾਮ ਅਭਿਆਸੀ ਜਗਿਆਸੂ ਵੀ ਸ਼ਬਦ ਦੀ ਪ੍ਰਾਪਤੀ ਕਰਨ ਵਾਲੇ ਮਹਾਂਪੁਰਖ ਤੋਂ ਪੁੱਛਦਾ ਹੈ ਕਿ ਮੈਂ ਉਸ ਅਕਾਲ ਪੁਰਖ ਦੇ ਦੀਦਾਰ ਕਿਹੜੇ ਸ਼ਬਦ ਰਾਹੀਂ ਕਰ ਸਕਦਾ ਹਾਂ। ਅੱਗੋਂ ਉੱਤਰ ਵਿਚ ਇਹ ਗੱਲ ਪ੍ਰਾਪਤ ਹੋਈ ਕਿ ਸ਼ਬਦ ਭਾਵੇਂ ਕੋਈ ਵੀ ਹੋਵੇ, ਪਰ ਹੋਵੇ ਉਸ ਪਰਮਾਤਮਾ ਪਰਮੇਸ਼ੁਰ ਦੀ ਉਸਤਤ ਦਾ। ਫਿਰ ਵਾਹਿਗੁਰੂ ਦੇ ਚਰਨਾਂ ਵਿਚ ਮਨ ਟਿਕਾ ਇਕਾਗਰਤਾ ਨਾਲ ਕਿਸੇ ਵੀ ਸ਼ਬਦ ਦੀ ਅਰਾਧਨਾ ਕਰਨ ਨਾਲ ਇਹ ਮਨ ਉਸ ਪਰਮੇਸ਼ੁਰ ਨਾਲ ਜਾ ਮਿਲਦਾ ਹੈ। ਜਿਵੇਂ ਸੰਗੀਤ ਸੁਣਨਾ ਕੰਨਾਂ ਦਾ ਵਿਸ਼ਾ ਹੈ, ਉਸੇ ਤਰ੍ਹਾਂ ਵੇਖਣਾ ਨੇਤਰਾਂ ਦਾ ਵਿਸ਼ਾ ਹੈ, ਸੁੰਘਣਾ ਨਾਸਿਕਾ ਦਾ ਵਿਸ਼ਾ ਹੈ। ਚੱਖਣਾ ਰਸਨਾ ਦਾ ਵਿਸ਼ਾ ਹੈ, ਸਪਰਸ਼ ਕਰਨਾ ਇੰਦਰੀ ਦਾ ਵਿਸ਼ਾ ਹੈ। ਸੀਤਲ ਜਾਂ ਗਰਮ ਮਹਿਸੂਸ

ਕਰਨਾ ਤਨ ਤੁਚਾ ਜਾਂ ਖਲੜੀ ਦਾ ਵਿਸ਼ਾ ਹੈ। ਇਸੇ ਤਰ੍ਹਾਂ ਸੰਗੀਤ ਗਾਉਣਾ ਗਲੇ ਦਾ ਵਿਸ਼ਾ ਹੈ ਜਿਸ ਨੂੰ ਕੰਠ ਵੀ ਕਹਿੰਦੇ ਹਨ। ਹੁਣ ਜਿਸ ਦੇ ਪੱਲੇ ਆਵਾਜ਼ ਨਹੀਂ ਉਸ ਨੇ ਗਾਉਣਾ ਕੀ ਹੈ, ਜਿਵੇਂ:

**ਬਿਨੁ ਕੰਠੈ ਕੈਸੇ ਗਾਵਨਹਾਰੀ॥** *(ਭੈਰਉ ਮ: ੫, ਪੰਨਾ 1140)*

ਗੁਰੂ ਜੀ ਦੀ ਬਾਣੀ ਦਾ ਸ਼ਬਦ ਆਇਆ ਹੈ ਕਿ:

**ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ॥**
**ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ॥** *(ਮਾਝ ਮ: ੫, ਪੰਨਾ 96)*

ਬਿਰਹਾ ਦੀ ਘੜੀ ਵੀ ਕਦੀ ਕਦੀ ਜੁਗਾਂ ਵਰਗੀ ਪ੍ਰਤੀਤ ਹੁੰਦੀ ਹੈ। ਅਗਿਆਨਤਾ ਤੇ ਬਿਪਤਾ ਦੀ ਘੜੀ ਵੀ ਇਸ ਤੋਂ ਕਿਹੜੀ ਸੌਖੀ ਹੈ। ਪੁਰਾਤਨ ਤਵਾਰੀਖ਼ ਦੇ ਅਨੁਸਾਰ 36 ਯੁਗਾਂ ਤੋਂ ਬਾਅਦ ਨਾਦ ਜਾਂ ਸ਼ਬਦ ਉਤਪੰਨ ਹੋਇਆ, ਤਾਂ ਸ੍ਰਿਸ਼ਟੀ ਦੀ ਰਚਨਾ ਹੋਈ। ਜਦ ਅਗਿਆਨ ਅਵਸਥਾ ਦੇ ਨਾਲ ਇਹ ਇਨਸਾਨ ਪਾਪ ਕਰ ਲੈਂਦਾ ਹੈ, ਜਾਂ ਜਾਣ ਬੁੱਝ ਕੇ ਕਰਦਾ ਹੈ ਤਾਂ ਉਹ ਬਜਾਏ ਗਿਆਨ ਰੂਪੀ ਚਾਨਣ ਵੱਲ ਨੂੰ ਪ੍ਰੇਰਨਾ ਲੈਣ ਤੋਂ ਉਹ ਉਲਟੇ ਰਸਤੇ ਹੀ ਤੁਰਿਆ ਰਹਿੰਦਾ ਹੈ। ਉਲਟੇ ਪਾਸੇ ਤੁਰੇ ਹੋਏ ਅਗਿਆਨੀ ਪੁਰਸ਼ ਨੂੰ ਨਾ ਕੁਝ ਲੱਭਦਾ ਹੈ, ਨਾ ਕੁਝ ਦਿੱਸਦਾ ਹੈ ਅਤੇ ਨਾ ਹੀ ਉਸ ਨੂੰ ਕੋਈ ਮੋੜ ਸਕਦਾ ਹੈ। ਜਿਸ ਰਸਤੇ ਉਹ ਪਿਆ ਹੋਇਆ ਹੈ, ਉਹ ਤੁਰਿਆ ਹੀ ਰਹਿੰਦਾ ਹੈ। ਅਗਿਆਨੀ ਪੁਰਸ਼ ਮਾਨਸ ਦੇਹੀ ਨੂੰ ਛੱਡ ਕੇ ਚੌਰਾਸੀ ਲੱਖ ਜੂਨਾਂ ਵਿਚ ਪੈ ਜਾਂਦੇ ਹਨ, ਪਤਾ ਨਹੀਂ ਕਿਤਨੇ ਯੁਗਾਂ ਤੋਂ ਬਾਅਦ ਉਸ ਗੇੜ ਤੋਂ ਇਹ ਮੁੜ ਕੇ ਮਾਤਾ ਦੇ ਪੇਟ ਰਾਹੀਂ ਪ੍ਰਗਟ ਹੋ, ਦੁਬਾਰਾ ਮਾਨਸ ਦੇਹੀ ਵਿਚ ਆਉਂਦਾ ਹੈ, ਤਾਂ ਫਿਰ ਆਪਣੀ ਅੱਖੀਂ ਸੰਸਾਰ ਦੀ ਬਣਤਰ ਵੇਖਦਾ ਹੈ। ਜਿਵੇਂ:

**ਪਾਪ ਕਰੇਦੜ ਸਰਪਰ ਮੁਠੇ॥ ਅਜਰਾਈਲਿ ਫੜੇ ਫੜਿ ਕੁਠੇ॥**
**ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ॥** *(ਮਾਰੂ ਮ: ੫, ਪੰਨਾ 1019)*

ਚੰਗੀ ਸੰਗਤ ਕਰਨ ਨਾਲ ਇਹ ਕਿਸੇ ਚੰਗੇ ਸਥਾਨ 'ਤੇ ਪੁੱਜਦਾ ਹੈ। ਉਥੇ ਇਸ ਦੇ ਕੰਨਾਂ ਰਾਹੀਂ ਨਾਦ ਸ਼ਬਦ ਸੁਣ ਇਸ ਦੀ ਆਤਮਾ ਨੂੰ ਆ ਟੁੰਬਦਾ ਹੈ। ਜੇਕਰ ਉਹ ਆਤਮਾ ਪਵਿੱਤਰ ਹੋਵੇ ਤਾਂ ਇਸ ਸ਼ਬਦ ਨੂੰ ਗ੍ਰਹਿਣ ਕਰ ਲੈਂਦੀ ਹੈ ਅਤੇ ਆਤਮਾ ਉਸ ਦੇ ਵੱਲ ਤੁਰ ਪੈਂਦੀ ਹੈ। ਇਸੇ ਤਰ੍ਹਾਂ ਸਰੀਰ ਦੇ ਅੰਦਰ ਜਦ ਨਾਦ ਸੁਰ ਆਵਾਜ਼ ਸੁਣਾਈ ਦਿੰਦੀ ਹੈ ਤਾਂ ਆਤਮਾ ਦੇ ਅੰਦਰ ਨਵਾਂ ਸੂਰਜ ਚੜ੍ਹਦਾਂ ਹੈ। ਉਪਰ ਅਸੀਂ ਦੱਸ ਆਏ ਹਾਂ ਕਿ ਨਾਦ ਸ਼ਬਦ ਦੋ ਪ੍ਰਕਾਰ ਦਾ ਹੁੰਦਾ ਹੈ। ਇਕ ਨਾਦ ਸ਼ਬਦ ਉਹ ਹੈ ਜਿਸ ਨਾਲ ਦੁਨੀਆ ਦੇ ਸਾਰੇ ਸੰਗੀਤ ਗਾਏ ਜਾਂਦੇ ਹਨ, ਇਕ ਉਪਾਸ਼ਨਾ ਸ਼ਬਦ ਉਹ ਹੈ ਜਿਸ ਨਾਲ ਸਾਰੇ ਜੀਵਾਂ ਦਾ ਕਲਿਆਣ ਹੁੰਦਾ ਹੈ। ਇਹ ਜੀਵ ਉਸ ਸ਼ਬਦ ਰਾਹੀਂ ਪਰਮਾਤਮਾ ਨਾਲ ਮਿਲ ਜਾਂਦਾ ਹੈ। ਇਥੇ ਅਸੀਂ ਨਾਦ ਸੁਰ ਦਾ ਵਿਚਾਰ ਰੱਖਦੇ ਹਾਂ।

ਜਦ ਕੋਈ ਗਿਆਨੀ ਪੁਰਸ਼ ਸੁਰ ਨੂੰ ਆਪਣੀ ਆਵਾਜ਼ ਨਾਲ ਮੇਲਦਾ ਹੈ ਤਾਂ ਉਸ ਦੇ ਅੰਦਰ ਇਕ ਅਲੌਕਿਕ ਆਨੰਦ ਦਿਖਾਈ ਦੇਣ ਲੱਗਦਾ ਹੈ। ਪਰ ਜਿਸ ਦੀ ਆਤਮਾ ਆਪ 'ਸਾ' ਸੁਰ ਨਾਲ ਮਿਲ ਕੇ ਆਵਾਜ਼ ਕਰੇ, ਜਾਂ ਆਤਮਾ ਰਾਹੀਂ ਆਪਣੀ ਆਵਾਜ਼ ਨੂੰ 'ਸਾ' ਸੁਰ ਨਾਲ ਮੇਲੇ, ਫਿਰ ਇਨਸਾਨ ਦੇ ਸਰੀਰ ਦੇ ਅੰਦਰ ਇਕ ਨਵਾਂ ਦੌਰ ਪੈਦਾ ਹੋ ਜਾਂਦਾ ਹੈ, ਜਿਵੇਂ ਲਿਖਿਆ ਹੈ:

**ਪੰਚ ਸਬਦ ਧੁਨਿ ਅਨਹਦ ਵਾਜੇ...॥** *(ਸੂਹੀ ਮ: ੧, ਪੰਨਾ 764)*

ਜਿਵੇਂ ਸਾਇੰਸ ਪੰਜ ਸੌ ਵਰ੍ਹੇ ਬੀਤ ਜਾਣ 'ਤੇ ਵੀ ਅੱਜ ਤਕ ਬ੍ਰਹਿਮੰਡ ਦੀ ਖੋਜ ਨਹੀਂ ਕਰ ਸਕੀ ਅਤੇ "ਧਰਤੀ ਹੋਰੁ ਪਰੈ ਹੋਰੁ ਹੋਰੁ ॥" ਹੀ ਪ੍ਰਤੀਤ ਹੋ ਰਹੀ ਹੈ। ਜਿਸ ਪ੍ਰਕਾਰ ਸਾਰੇ ਬ੍ਰਹਿਮੰਡ ਵਿਚ ਸੱਤ ਆਕਾਸ਼, ਸੱਤ ਪਾਤਾਲ, ਨੌਂ ਖੰਡ, ਸੱਤ ਦੀਪ, ਚਾਰੇ ਖਾਣੀ, ਚਾਰੇ ਬਾਣੀ ਦੀ ਰਚਨਾ ਹੋਈ ਹੈ। ਇਸ ਪ੍ਰਕਾਰ ਇਸ ਸਰੀਰ ਦੇ ਅੰਦਰ ਦਾ ਵੀ ਕੁਝ ਪਤਾ ਨਹੀਂ ਲੱਗਦਾ ਕਿ ਇਸ ਅੰਦਿਰ ਕੀ ਕੁਝ ਹੈ। ਬੜਾ ਸਮਾਂ ਬਤੀਤ ਹੋ ਗਿਆ ਡਾਕਟਰਾਂ ਨੂੰ ਇਸ ਸਰੀਰ ਦੀ ਖੋਜ ਕਰਦਿਆਂ। ਜੇ ਇਕ ਰੋਗ 'ਤੇ ਕਾਬੂ ਪਾਉਂਦੇ ਹਨ, ਤਾਂ ਦੂਸਰਾ ਰੋਗ ਇਹੋ ਜਿਹਾ ਮੂਹਰੇ ਆ ਖੜ੍ਹਦਾ ਹੈ ਕਿ ਜਿਸ ਰੋਗ 'ਤੇ ਕਾਬੂ ਪਾਉਣਾ ਤਾਂ ਇਕ ਪਾਸੇ ਰਿਹਾ, ਉਸ ਲਈ ਦਵਾਈ ਢੂੰਢਣੀ ਵੀ ਕਠਨ ਹੋ ਜਾਂਦੀ ਹੈ। ਭਾਈ ਗੁਰਦਾਸ ਜੀ ਦਾ ਤਾਂ ਇਥੇ ਇੱਕੋ ਹੀ ਬਚਨ ਬੜਾ ਅਮੋਲਕ ਹੈ, ਜਿਵੇਂ ਕਿ:

**ਰੋਮ ਰੋਮ ਕੋਟਿ ਬ੍ਰਹਮਾਂਡ ਕੋ ਨਿਵਾਸ ਜਾਸੁ,**
**ਮਾਨਸ ਅਉਤਾਰ ਧਾਰਿ ਦਰਸੁ ਦਿਖਾਏ ਹੈ ॥੩੫॥** *(ਕਬਿੱਤ ਸਵੱਯੇ)*

ਤੁਸਾਂ ਨੇ ਬਹੁਤ ਵਾਰ ਵੇਖਿਆ ਹੋਵੇਗਾ ਕਿ ਬੰਦੇ ਦੇ ਸਰੀਰ ਦੇ ਰੋਮ ਗਿਣਨੇ ਬਹੁਤ ਦੂਰ ਦੀ ਗੱਲ ਹੈ। ਇਕ ਰੋਮ ਦੇ ਵਿਚ ਕਈ ਸ਼ਾਖ਼ਾ ਪੈਦਾ ਹੋਈਆਂ ਵੇਖੀਆਂ ਗਈਆਂ ਹਨ। ਸੰਗੀਤਕਾਰ ਜਦ ਨਾਦ ਰਾਹੀਂ ਆਪਣੇ ਉਸਤਾਦ ਦੇ ਦੱਸੇ ਉਪਦੇਸ਼ ਰਾਹੀਂ ਸੁਰ ਸਾਧਨਾ ਦੀ ਲਗਨ ਵਿਚ ਲੱਗਦਾ ਹੈ, ਤਦ ਉਸਦਾ ਰੋਮ ਰੋਮ ਉਸ ਸੰਗੀਤ ਦੀਆਂ ਧੁਨਾਂ ਵਿਚ ਆ ਜੁੜਦਾ ਹੈ। ਹਨੂੰਮਾਨ ਜੀ ਨੇ ਜਦੋਂ ਆਪਣਾ ਹਿਰਦਾ ਪਾੜ ਕੇ ਸੀਤਾ ਮਾਤਾ ਜੀ ਨੂੰ ਵਿਖਾਇਆ, ਤਾਂ ਉਹਨਾਂ ਦੇ ਇਕੱਲੇ-ਇਕੱਲੇ ਰੋਮ ਵਿਚ ਰਾਮ-ਰਾਮ ਦੀ ਆਵਾਜ਼ ਸੁਣਾਈ ਦਿੱਤੀ। ਇਸੇ ਪ੍ਰਕਾਰ ਜਦ ਭਾਈ ਮਤੀ ਦਾਸ ਜੀ ਦੇ ਸੀਸ 'ਤੇ ਆਰਾ ਫਿਰਦਾ ਸੀ, ਤਦ ਜਪੁਜੀ ਸਾਹਿਬ ਦੀ ਆਵਾਜ਼ ਉਹਨਾਂ ਦੇ ਇਕੱਲੇ-ਇਕੱਲੇ ਰੋਮ ਵਿੱਚੋਂ ਆ ਰਹੀ ਸੀ।

ਨਾਦ ਸ਼ਬਦ ਹੈ, ਅਤੇ ਸ਼ਬਦ ਨਾਦ ਹੈ, ਸ਼ਬਦ ਬਾਣੀ ਹੈ ਅਤੇ ਬਾਣੀ ਸ਼ਬਦ ਹੈ, ਘਿਓ ਦੁੱਧ ਹੈ ਅਤੇ ਦੁੱਧ ਵਿਚ ਹੀ ਘਿਓ ਸਮਾਇਆ ਹੋਇਆ ਹੈ। ਜਿਵੇਂ:

**ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ ॥** *(ਸੋਰਠਿ ਮ: ੫, ਪੰਨਾ 617)*

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥** *(ਨਟ ਮ: 4, ਪੰਨਾ 982)*

ਨਾਦ ਤੇ ਸੁਰ ਵੀ ਇਕ ਹਨੇਰੇ ਨੂੰ ਪ੍ਰਕਾਸ਼ ਕਰਨ ਵਾਲਾ ਹੈ ਅਤੇ ਸਤਿਨਾਮ ਵੀ ਇਕ ਅਗਿਆਨਤਾ ਦੇ ਹਨੇਰੇ ਨੂੰ ਦੂਰ ਕਰਨ ਵਾਲਾ ਸ਼ਬਦ ਹੈ। ਫ਼ਰਕ ਇਸ ਗੱਲ ਦਾ ਹੈ ਕਿ ਸਤਿਨਾਮ ਦੇ ਉਪਾਸ਼ਕ ਮੁਕਤ ਹੋ ਜਾਂਦੇ ਹਨ, ਪਰ ਸੁਰ ਸਾਧਨ ਦੇ ਉਪਾਸ਼ਕ ਚਾਰ ਪਦਾਰਥਾਂ ਦੇ ਭੋਗੀ ਬਣ ਜਾਂਦੇ ਹਨ। ਹੁਣ ਵਿਚਾਰ ਇਸ ਗੱਲ ਦਾ ਹੈ ਕਿ ਮਨੁੱਖ ਦੇ ਸਰੀਰ ਦੇ ਅੰਦਰ ਦੀ ਅਵਸਥਾ ਕੀ ਹੁੰਦੀ ਹੈ। ਉਹ ਪੂਰੀ ਮਹਾਨ ਘੁੱਪ ਹਨੇਰੇ ਵਰਗੀ ਹੁੰਦੀ ਹੈ। ਜੇ ਉਸ ਸਰੀਰ ਦੇ ਅੰਦਰ ਨਾਦ ਸ਼ਬਦ ਦੀ ਅਨੰਦਮਈ ਅਵਸਥਾ ਤੋਂ ਖ਼ਾਲੀ ਹਨ ਅਤੇ ਇਸ ਦੀ ਪ੍ਰਾਪਤੀ ਕਰਨੀ ਹੈ, ਤਾਂ ਨਾਦ ਸੁਰ ਸੰਗੀਤ ਰਾਹੀਂ ਹੀ ਹੋ ਸਕਦੀ ਹੈ। ਕਿਉਂਕਿ ਬੰਦੇ ਦੇ ਅੰਦਰ ਜਦ ਸੁਰ ਪ੍ਰਗਟ ਹੁੰਦਾ ਹੈ, ਤਾਂ ਸਰੀਰ ਦੇ ਜਿਤਨੇ ਵੀ ਅੰਗ ਅਤੇ ਕਰੋੜਾਂ ਰੋਮ ਹਨ ਉਹ ਨਵੀਂ ਰੋਸ਼ਨੀ ਲੈ ਉਠਦੇ ਹਨ। ਰਾਗੀ ਪੁਰਸ਼ ਦੇਵਤਾ ਦਿਲ ਹੁੰਦੇ ਹਨ ਅਤੇ ਦੇਵਪੁਰੀ ਵਿਚ ਉਹਨਾਂ ਦਾ ਵਾਸਾ ਹੁੰਦਾ ਹੈ ਜਿਵੇਂ ਭਗਤ ਕਬੀਰ ਜੀ ਨੇ ਫ਼ੁਰਮਾਇਆ ਹੈ:

**ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ ॥**
**ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ ॥੫੫॥** *(ਸਲੋਕ ਕਬੀਰ ਜੀ, ਪੰਨਾ 1367)*

ਕਬੀਰ ਸਾਹਿਬ ਕਹਿੰਦੇ ਹਨ ਕਿ ਮਨ ਵਿਚ ਨਿਰਮਲਤਾ ਆ ਜਾਂਦੀ ਹੈ, ਤੇ ਰੋਮ-ਰੋਮ ਰਾਹੀਂ ਸ਼ਬਦ ਸ਼ਰੁਤੀ ਦੀ ਆਵਾਜ਼ ਆਉਣ ਲੱਗ ਜਾਂਦੀ ਹੈ। ਕਈ ਵਾਰੀ ਦੇਖਣ ਵਿਚ ਵੀ ਆਇਆ ਹੋਵੇਗਾ ਕਿ ਜਿਹੜੇ ਵਾਦਕ ਪੁਰਖ ਹਨ, ਉਨ੍ਹਾਂ ਦੇ ਹੱਥਾਂ ਦੀਆਂ ਉਂਗਲੀਆਂ ਹਮੇਸ਼ਾ ਹਿਲਦੀਆਂ ਵੇਖੋਗੇ, ਉਹਨਾਂ ਦਾ ਤੁਰਨਾ ਫਿਰਨਾ ਵੀ ਕਿਸੇ ਮਾਤਰੇ ਦੀ ਲੈਅ ਵਿਚ ਬੰਨ੍ਹਿਆ ਹੋਵੇਗਾ। ਜਿਸ ਤਰ੍ਹਾਂ ਨਾਲ ਸ਼ਬਦ ਦੀ ਪੈਦਾਇਸ਼ ਹੋਣ ਤੋਂ ਬਾਅਦ ਉਸ ਨੇ ਦੋ ਰੂਪ ਧਾਰਨ ਕਰ ਲਏ—ਇਕ ਅਨਾਹਤ ਨਾਦ ਅਤੇ ਦੂਸਰਾ ਆਹਤ ਨਾਦ। ਇਸੇ ਤਰ੍ਹਾਂ ਸੰਗੀਤ ਵੀ ਸਾਡਾ ਦੋ ਭਾਗਾਂ ਵਿਚ ਵੰਡਿਆ ਗਿਆ ਹੈ। ਕਈ ਮਨੁੱਖ ਰਾਗ ਨੂੰ ਸਿੱਖ ਕੇ ਗੰਦੇ ਗੀਤ ਗਾਉਣ ਲੱਗ ਜਾਂਦੇ ਹਨ ਅਤੇ ਬੁਰੇ ਖ਼ਿਆਲਾਂ ਵਿਚ ਉਹਨਾਂ ਦੀ ਰੁਚੀ ਹੋ ਜਾਂਦੀ ਹੈ। ਉਸ ਰੁਚੀ ਰਾਹੀਂ ਉਹ ਭੈੜੇ ਕੰਮ ਕਰਨ ਲੱਗ ਜਾਂਦੇ ਹਨ ਅਤੇ ਮਾੜੇ ਕਰਮਾਂ ਦੀ ਪ੍ਰਾਪਤੀ ਤੋਂ ਬਾਅਦ ਉਹ ਜਨਮ-ਜਨਮਾਂਤਰਾਂ ਦੇ ਗੇੜ ਵਿਚ ਪੈ ਜਾਂਦੇ ਹਨ।

ਨਾਦ ਦੋ ਪ੍ਰਕਾਰ ਦਾ ਹੁੰਦਾ ਹੈ ਇਕ ਅਨਾਹਤ ਨਾਦ ਜੋ ਕਿ ਰਿਸ਼ੀਆਂ-ਮੁਨੀਆਂ ਤੇ ਮਾਰਗੀ ਸੰਗੀਤ ਵਿਚ ਪ੍ਰਯੋਗ ਹੁੰਦਾ ਹੈ। ਦੂਸਰਾ, ਆਹਤ ਨਾਦ ਜੋ ਕਿ ਉਸ ਨੂੰ ਗਾਉਣ ਵਾਲੇ ਕੀਰਤਨੀਏ ਕਹਾਉਂਦੇ ਹਨ। ਉਹਨਾਂ ਨੇ ਆਪਣੇ ਮਨ ਨੂੰ ਨੌਂ ਇੰਦਰੀਆਂ ਦੀਆਂ ਵਾਸ਼ਨਾਵਾਂ ਤੋਂ ਹਟਾ ਕੇ ਗੁਰਬਾਣੀ ਕੀਰਤਨ ਵੱਲ ਧਿਆਨ ਦਿੱਤਾ ਹੈ। ਜਿਸ ਤਰ੍ਹਾਂ ਮੀਰਾਂ ਬਾਈ, ਭਾਈ ਮਰਦਾਨਾ, ਭਾਈ ਗੁਰਦਾਸ ਜੀ ਆਦਿ ਭਗਤੀ-ਰਸ ਵਿਚ ਰੰਗੇ ਗਏ ਹਨ, ਜਿਨ੍ਹਾਂ ਨੇ ਸੰਗੀਤ ਕੀਰਤਨ ਤੋਂ ਆਪਣੇ ਸਰੀਰ ਬ੍ਰਹਿਮੰਡ ਕਰੋੜ ਰੋਮਾਂ ਵਿਚ ਰੰਗੀ ਹੋਈ ਸ੍ਰਿਸ਼ਟਿ ਦਾ ਉੱਧਾਰ ਵੀ ਕੀਤਾ ਅਤੇ ਸਾਖਿਆਤ ਦ੍ਰਿਸ਼ਟਮਾਨ ਸੰਸਾਰ ਦੇ ਜੀਵਾਂ ਨੂੰ ਮੁਕਤ ਹੁੰਦਾ ਵਿਖਾਇਆ ਹੈ। ਜਿਵੇਂ ਦੱਸਿਆ ਗਿਆ ਹੈ ਕਿ :

**ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ॥** *(ਸੋਰਠਿ ਮ: ੫, ਪੰਨਾ 608)*

ਨਾਮ ਦੀ ਅਵਸਥਾ ਅਤੇ ਸੁਰ ਦੀ ਅਵਸਥਾ ਇਕ ਸਮਾਨ ਹੀ ਹੈ। ਨਾਮ ਦੀ ਅਵਸਥਾ ਤਾਂ ਤੁਹਾਨੂੰ ਕੋਈ ਪੂਰਨ ਮਹਾਂ ਪੁਰਖ ਹੀ ਦੱਸੇਗਾ। ਮੈਂ ਤਾਂ ਇਕੱਲਾ ਸੰਗੀਤ ਦਾ ਜਾਣੂ ਹਾਂ ਅਤੇ ਤੁਹਾਨੂੰ ਸੰਗੀਤ ਜੋਗਾ ਅਭਿਆਸ ਤੋਂ ਜਾਣੂ ਕਰਾਉਂਦਾ ਹਾਂ। ਸੰਗੀਤ ਸਿੱਖਣ ਵਾਲੇ ਇਨਸਾਨ ਦਾ ਸਰੀਰ ਰਿਸ਼ਟ-ਪੁਸ਼ਟ ਹੋਣਾ ਚਾਹੀਦਾ ਹੈ। ਭਾਵ ਕਿ ਸਰੀਰ ਵਿਚ ਕੋਈ ਵੀ ਰੋਗ ਨਾ ਹੋਵੇ, ਕਿਉਂਕਿ ਰੋਗੀ ਬੰਦਾ ਇਸ ਵਿਦਿਆ ਨੂੰ ਨਹੀਂ ਪਾ ਸਕਦਾ। ਦੂਸਰਾ, ਇਸ ਵਿਚ ਬੇਫ਼ਿਕਰੀ ਦੀ ਵੀ ਜ਼ਰੂਰਤ ਹੈ, ਸੋ ਰੋਜ਼ ਦਾ ਨਿਯਮ ਇਸ ਪ੍ਰਕਾਰ ਹੋਣਾ ਚਾਹੀਦਾ ਹੈ :

ਸਭ ਤੋਂ ਪਹਿਲਾਂ ਅੰਮ੍ਰਿਤ ਵੇਲੇ ਉਠੋ ਅਤੇ ਇਸ਼ਨਾਨ ਪਾਣੀ ਕਰੋ, ਉਪ੍ਰੰਤ ਗਲੇ ਨੂੰ ਗਰਾਰੇ ਕਰ ਕੇ ਸਾਫ਼ ਕਰੋ। ਫਿਰ ਤਾਨਪੂਰਾ ਲੈ ਕੇ ਉਸ ਨੂੰ ਸੁਰ ਕਰੋ। ਸੁਰ ਇਸ ਪ੍ਰਕਾਰ ਕਰਨਾ ਹੈ :

ਦੋ ਜੋੜੇ ਦੀਆਂ ਤਾਰਾਂ ਨੂੰ ਆਪਣੇ ਗਲੇ ਮੁਤਾਬਿਕ ਖੜਜ ਨਾਲ ਮਿਲਾਵੋ। ਤੀਸਰੀ, ਇਕ ਤਾਰ ਪੰਚਮ ਨਾਲ ਅਤੇ ਚੌਥੀ, ਇਕ ਤਾਰ ਮੰਦਰ ਖੜਜ ਨਾਲ ਮਿਲਾਵੋ। ਫਿਰ 'ਸਾ' ਸੁਰ ਨਾਲ ਮਿਲ ਕੇ ਆਵਾਜ਼ ਲਗਾਵੋ। ਆਵਾਜ਼ ਕੀ ਹੈ, ਜਿਸ ਨੂੰ ਅਸੀਂ ਬੋਲਦੇ ਹਾਂ। 'ਸਾ', ਪਰ 'ਸਾ' ਦੀ ਆਵਾਜ਼ ਨੂੰ ਆਪਣੇ ਸਾਹ ਰਾਹੀਂ ਇਤਨਾ ਲੰਬਾ ਕਰੋ ਕਿ ਘੱਟ ਤੋਂ ਘੱਟ ਇਕ ਸਾਹ ਵਿਚ ਦਸ ਸੈਕਿੰਡ ਅਤੇ ਵੱਧ ਤੋਂ ਵੱਧ ਜਿਤਨਾ ਵੀ ਹੋ ਸਕੇ 'ਸਾ' ਸੁਰ ਨੂੰ ਲੰਬਾ ਕਰੋ ਅਤੇ 'ਸਾ' ਨਾਲ ਮੇਲ ਕਰੋ। ਲੇਕਿਨ ਆਵਾਜ਼ ਮੇਲਣ ਵੇਲੇ ਮਨ ਅਤੇ ਤਨ ਦਾ ਟਿਕਾਉ ਇੱਕੋ ਜਿਹਾ ਹੋਣਾ ਚਾਹੀਦਾ ਹੈ। ਜਿਸ ਨੂੰ ਇਸ ਅਸਥਿਤਾ ਦੀ ਅਵਸਥਾ

ਦੀ ਪ੍ਰਾਪਤੀ ਨਹੀਂ ਹੁੰਦੀ, ਉਹ ਅਨੰਦ ਦੀ ਪ੍ਰਾਪਤੀ ਨਹੀਂ ਕਰ ਸਕਦਾ ਅਤੇ ਜਿਸ ਨੂੰ ਅਸਥਿਤਾ ਮਿਲ ਗਈ, ਉਹ ਅਨੰਦਮਈ ਰਸ ਨੂੰ ਛੱਡ ਨਹੀਂ ਸਕਦਾ।

ਦੂਸਰੀ ਆਵਾਜ਼ 'ਗੱਗੇ' ਅੱਖਰ ਨਾਲ ਗਾ ਸੁਰ ਰਾਹੀਂ ਪ੍ਰਗਟ ਕਰਨੀ ਚਾਹੀਦੀ ਹੈ ਅਤੇ ਉਸ ਨੂੰ ਇਕ ਸਾਹ ਵਿਚ ਘੱਟ ਤੋਂ ਘੱਟ ਬਾਰਾਂ ਸੈਕਿੰਡ ਅਤੇ ਵੱਧ ਤੋਂ ਵੱਧ ਜਿਤਨਾ ਲੰਬਾ ਹੋ ਸਕੇ, ਕਰਨਾ ਚਾਹੀਦਾ ਹੈ, ਪਰ ਕੰਨਾਂ ਦੇ ਰਾਹੀਂ ਸੁਣ ਕੇ ਇਹ ਵੇਖਣਾ ਹੈ ਕਿ ਗੰਧਾਰ ਸੁਰ ਦੀ ਜਿਹੜੀ ਸ਼ਰੁਤੀ ਹੈ, ਉਥੇ ਸਹੀ ਆਵਾਜ਼ ਦਾ ਪੂਰਾ ਟਿਕਾਉ ਮੇਲ ਖਾਂਦਾ ਹੈ। ਉਪ੍ਰੰਤ 'ਪ' ਸੁਰ ਦੀ ਵਾਰੀ ਆ ਜਾਂਦੀ ਹੈ। ਉਸ ਨੂੰ ਖੁੱਲ੍ਹੇ ਸੁਰ ਰਾਹੀਂ ਪ੍ਰਗਟ ਕਰਨਾ ਚਾਹੀਦਾ ਹੈ। ਇਸ ਸੁਰ ਦੀ ਲੰਬਾਈ ਵੀ ਇਕ ਸਾਹ ਵਿਚ ਘੱਟ ਤੋਂ ਘੱਟ ਦਸ ਸੈਕਿੰਡ ਅਤੇ ਵੱਧ ਤੋਂ ਵੱਧ ਜਿਤਨੀ ਹੋ ਸਕੇ ਲੰਬੀ ਹੋਣੀ ਚਾਹੀਦੀ ਹੈ, ਪਰ ਸੁਰ ਨਾਲ ਆਵਾਜ਼ ਮਿਲਣ ਦਾ ਧਿਆਨ ਜ਼ਰੂਰ ਰੱਖਣਾ ਚਾਹੀਦਾ ਹੈ।

ਹੁਣ ਤੁਸੀਂ ਇਥੇ ਇਹ ਪ੍ਰਸ਼ਨ ਉਠਾਉਗੇ ਕਿ ਖੜਜ ਸੁਰ ਤੋਂ ਬਾਅਦ ਰਿਸ਼ਭ ਅਤੇ ਗੰਧਾਰ ਸੁਰ ਤੋਂ ਬਾਅਦ ਮੱਧਮ ਸੁਰ ਨੂੰ ਛੱਡ ਦਿੱਤਾ ਅਤੇ ਸਿੱਧਾ ਸ਼ੜਜ ਤੋਂ ਗੰਧਾਰ ਅਤੇ ਗੰਧਾਰ ਤੋਂ ਪੰਚਮ 'ਤੇ ਚਲੇ ਗਏ। ਸੋ ਇਸ ਦੇ ਉੱਤਰ ਵਿਚ ਇਸ ਤਰ੍ਹਾਂ ਹੈ ਕਿ ਤਾਨਪੂਰਾ ਜਦ ਪੂਰਾ ਸੁਰ ਹੋ ਜਾਵੇ ਤਾਂ ਗੰਧਾਰ ਤੇ ਪੰਚਮ ਸੁਰ ਸ਼ੜਜ ਦੇ ਨਾਲ ਆਪਣੇ ਆਪ ਹੀ ਸੁਣਾਈ ਦਿੰਦੇ ਹਨ, ਪਰ ਬਾਕੀ ਦੇ ਸੁਰ ਪੂਰਾ ਧਿਆਨ ਦੇਣ ਨਾਲ ਸੁਣਾਈ ਦਿੰਦੇ ਹਨ ਅਤੇ ਵਿਕਰਤ ਸੁਰਾਂ ਦੇ ਨਾਦ ਸ਼ਰੁਤੀ ਸੁਰ ਬਹੁਤ ਗੂੜ੍ਹਾ ਧਿਆਨ ਦੇਵੋ ਤਾਂ ਹੀ ਸੁਣਾਈ ਦਿੰਦੇ ਹਨ। ਇਸ ਲਈ ਇਥੇ ਅਸੀਂ ਤਿੰਨਾਂ ਸੁਰਾਂ ਦਾ ਹੀ ਅਭਿਆਸ ਕਰਨਾ ਦੱਸ ਰਹੇ ਹਾਂ। ਸੁਰ ਜਾਂ ਸ਼ਬਦ ਕੋਈ ਵੀ ਹੋਵੇ, ਖੁੱਲ੍ਹੀ ਆਵਾਜ਼ ਵਾਲਾ ਚਾਹੀਦਾ ਹੈ, ਜਿਵੇਂ ਸਾ, ਗ, ਪ, ਧ, ਜਾਂ ਓਮ੍, ਵਾਹਿਗੁਰੂ, ਵਾਹਿ, ਸਤਿਨਾਮ, ਰਾਮ ਆਦਿਕ। ਇਹੋ ਜਿਹੇ ਮੂੰਹ ਖੋਲ੍ਹ ਕੇ ਬੋਲਣ ਵਾਲੇ ਸ਼ਬਦ ਦਾ ਪ੍ਰਯੋਗ ਹੋਣਾ ਚਾਹੀਦਾ ਹੈ। 'ਏ, ਅ, ਇ, ਓ, ਏ, ਅੰਗ, ਆਂ' ਇਹੋ ਜਿਹੇ ਸ਼ਬਦਾਂ ਦਾ ਪ੍ਰਯੋਗ ਨਹੀਂ ਹੋਣਾ ਚਾਹੀਦਾ।

ਆਪਣੇ ਸੁਰ ਨੂੰ ਤਾਨਪੂਰੇ ਦੇ ਸੁਰ ਨਾਲ ਮੇਲਣ ਲਈ ਆਵਾਜ਼ ਦਾ ਸਹੀ ਉਚਾਰਨ ਬਹੁਤ ਜ਼ਰੂਰੀ ਹੁੰਦਾ ਹੈ। ਆਵਾਜ਼ ਨਾ ਬਹੁਤੀ ਨਰਮ ਹੋਵੇ ਜੋ ਕਿ ਸੁਣਨ ਵਾਲੇ ਨੂੰ ਸੁਣਾਈ ਹੀ ਨਾ ਦੇਵੇ ਅਤੇ ਨਾ ਹੀ ਇਤਨੀ ਜ਼ੋਰਦਾਰ ਹੋਵੇ ਕਿ ਸੁਣਨ ਵਾਲੇ ਦੇ ਕੰਨਾਂ ਨੂੰ ਭੈੜੀ ਲੱਗੇ। ਸੋ ਸਭ ਤੋਂ ਪਹਿਲਾਂ ਤੁਹਾਡਾ ਸੁਰ ਤੇ ਤਾਨਪੂਰੇ ਦਾ ਸੁਰ ਬਰਾਬਰ ਹੋਣਾ ਚਾਹੀਦਾ ਹੈ। ਤੁਹਾਨੂੰ ਇਹ ਪ੍ਰਤੀਤ ਹੋਵੇ ਕਿ ਮੇਰੀ ਆਵਾਜ਼ ਤਾਨਪੂਰੇ ਦੇ ਤਾਰ ਨਾਲ ਬਰਾਬਰ ਆ ਰਹੀ ਹੈ। ਸੋ ਆਵਾਜ਼ ਹਮੇਸ਼ਾ ਨਾ ਵੱਡੀ ਹੋਵੇ ਨਾ ਛੋਟੀ, ਨਾ ਉੱਚੀ ਹੋਵੇ ਨਾ ਨੀਵੀਂ, ਤਾਂ ਕਿ ਤੁਹਾਡੇ ਕੰਨ ਤੁਹਾਡੀ ਆਵਾਜ਼ ਨੂੰ ਸੁਣ ਕੇ ਸਮਾਨਤਾ ਕਰ ਸਕਣ। ਸੋ ਆਵਾਜ਼ ਇਤਨੀ ਉੱਚੀ ਨਾ ਹੋਵੇ ਕਿ ਸੁਣਨ ਵਾਲਾ ਤੁਹਾਡੇ ਕੋਲ ਬੈਠਣ ਦੀ ਬਜਾਏ ਉਹ ਭੱਜ ਕੇ ਦੂਰ ਚਲਾ ਜਾਵੇ ਅਤੇ ਉਸ ਨੂੰ ਇਹ ਨਾ ਜਾਪਣ ਲੱਗੇ ਕਿ ਇਹ ਬੋਲ ਕਿਸੇ ਬੰਦੇ ਦਾ ਨਹੀਂ ਕਿਸੇ ਜਾਨਵਰ ਦਾ ਬੋਲ ਹੈ। ਜ਼ਿਆਦਾ ਉੱਚੀ ਆਵਾਜ਼ ਕੱਢਣ ਨਾਲ ਇਕ ਤਾਂ ਤੁਹਾਡੀ ਆਵਾਜ਼ ਕੁਰੱਖਤ ਹੋ ਜਾਵੇਗੀ, ਦੂਸਰਾ ਵੱਡਾ ਬੋਲ ਕੱਢਣ ਵੇਲੇ ਤਾਨਪੂਰੇ ਦੀ ਆਵਾਜ਼ ਲੁਕ ਜਾਵੇਗੀ ਅਤੇ ਤੁਹਾਨੂੰ ਪਤਾ ਹੀ ਨਹੀਂ ਲੱਗੇਗਾ ਕਿ ਤਾਰ ਦੀ ਆਵਾਜ਼ ਕਿਥੇ ਹੈ ਤੇ ਕਿਥੇ ਨਹੀਂ ਅਤੇ ਤੁਹਾਡੇ ਕੰਨ ਵੀ ਇਸ ਨੂੰ ਸਮਝਣ ਤੋਂ ਅਸਮਰੱਥ ਹੋ ਜਾਣਗੇ।

ਪਰ ਇਥੇ ਜ਼ਰੂਰਤ ਤਾਂ ਹੈ ਇਸ ਗੱਲ ਦੀ ਕਿ ਤਾਨਪੂਰੇ ਦਾ ਤਾਰ ਨੂੰ ਪਹਿਲਾਂ ਸਮਝਣਾ, ਫਿਰ ਸਮਝ ਕੇ ਉਤਨੀ ਆਵਾਜ਼ ਕੱਢਣੀ ਜਿਤਨੀ ਤਾਨਪੂਰੇ ਦੀ ਆਪਣੀ ਆਵਾਜ਼ ਹੋਵੇ। ਮਿੱਠੇ ਮਨ ਨਾਲ, ਮਿੱਠੀ ਆਵਾਜ਼ ਨਾਲ, ਮਿੱਠੇ ਤਰੀਕੇ ਨਾਲ ਆਪਣੀ

ਆਵਾਜ਼ ਨੂੰ 'ਸਾ' ਸੁਰ ਨਾਲ ਮੇਲਣਾ ਸ਼ੁਰੂ ਕਰਨਾ। ਇਕ ਸਾਹ ਵਿਚ ਘੱਟ ਤੋਂ ਘੱਟ ਦਸ ਪੰਦਰਾਂ ਸੈਕਿੰਡ ਅਤੇ ਵੱਧ ਤੋਂ ਵੱਧ 20 ਅਤੇ 25 ਸੈਕਿੰਡ ਭਾਵ ਕਿ ਜਿਤਨਾ ਵੀ ਹੋ ਸਕੇ 'ਸਾ' ਸੁਰ ਨੂੰ ਲੰਬਾ ਕਰ ਕੇ ਬੋਲਣਾ। ਇਸ 'ਸਾ' ਸੁਰ ਨੂੰ ਸਾਧਣ ਦੀ ਬਹੁਤੀ ਲੋੜ ਹੈ। ਜੇਕਰ ਇਕ 'ਸਾ' ਹੀ ਪੂਰੀ ਤਰ੍ਹਾਂ ਸਾਧ ਲਿਆ ਜਾਵੇ ਤਾਂ ਬਾਕੀ ਛੇ ਸੁਰ ਅਤੇ ਪੰਜ ਵਿਕਰਤ ਸੁਰ ਆਪਣੇ ਆਪ ਹੀ ਸਾਧੇ ਜਾਂਦੇ ਹਨ।

ਇਸ ਲਈ ਹੋਰ ਕਿਸੇ ਸੁਰ ਨੂੰ ਕਹਿਣ ਤੋਂ ਪਹਿਲਾਂ 'ਸਾ' ਸੁਰ ਸਾਧਨ ਲਈ ਜਾਂ ਬੋਲਣ ਲਈ ਅੱਧਾ ਜਾਂ ਪੌਣਾ ਘੰਟਾ, ਜੇ ਹੋ ਸਕੇ ਤਾਂ ਪੂਰਾ ਇਕ ਘੰਟਾ ਵੀ 'ਸਾ' ਸੁਰ 'ਤੇ ਹੀ ਆਵਾਜ਼ ਲਗਾਉਣੀ ਚਾਹੀਦੀ ਹੈ, ਪਰ ਆਵਾਜ਼ ਹਮੇਸ਼ਾ ਖੁੱਲ੍ਹ ਕੇ ਲਾਉਣੀ ਚਾਹੀਦੀ ਹੈ। ਆਵਾਜ਼ ਕੱਢਣ ਦੇ ਕੁਝ ਦੋਸ਼ ਹਨ ਉਹਨਾਂ ਤੋਂ ਹਮੇਸ਼ਾ ਬਚਣਾ ਚਾਹੀਦਾ ਹੈ। ਸੋ ਦੋਸ਼ ਇਸ ਪ੍ਰਕਾਰ ਹਨ :

1. ਗਲਾ ਘੁੱਟ ਕੇ ਬੋਲਣਾ; 2. ਗਲੇ 'ਚੋਂ ਥਰਥਰਾਂਦੀ ਆਵਾਜ਼ ਕੱਢਣੀ; 3. ਘਬਰਾਹਟ ਵਾਲੀ ਆਵਾਜ਼ ਕੱਢਣੀ; 4. ਨੱਕ ਰਾਹੀਂ ਆਵਾਜ਼ ਕੱਢਣੀ; 5. ਜੀਭ ਦਬਾ ਕੇ ਬੋਲਣਾ; 6. ਮੂੰਹ ਮੀਚ ਕੇ ਬੋਲਣਾ; 7. ਮੂੰਹ ਬਹੁਤਾ ਅੱਡ ਕੇ ਬੋਲਣਾ; 8. ਬੁੱਲ੍ਹਾਂ ਨੂੰ ਘੁੱਟ ਕੇ ਬੋਲਣਾ; 9. ਦੰਦ ਮੀਟ ਕੇ ਬੋਲਣਾ; 10. ਮੂੰਹ ਫੁਲਾ ਕੇ ਆਵਾਜ਼ ਕੱਢਣਾ; 11. ਦਾਦਰ ਕੰਠੀ ਆਵਾਜ਼ ਕੱਢਣੀ; 12. ਕੰਬਦੇ ਹੋਏ ਗਾਉਣਾ; 13. ਰੋਣੀ ਆਵਾਜ਼ ਕੱਢਣੀ; 14. ਹੱਸਦੇ ਹੋਏ ਗਾਉਣਾ।

**ਮੁਦਰਾ**

ਸੰਗੀਤ ਅਭਿਆਸੀ ਨੂੰ ਆਪਣੀਆਂ ਮੁਦਰਾਵਾਂ ਦਾ ਵੀ ਧਿਆਨ ਰੱਖਣਾ ਬਹੁਤ ਜ਼ਰੂਰੀ ਹੈ, ਕਿਉਂਕਿ ਸਰੀਰ ਦੀ ਮੁਦਰਾ ਜੋਗਾ-ਅਭਿਆਸ ਵਾਲੀ ਹੀ ਹੈ। ਜੇ ਮੰਨ ਲਿਆ ਜਾਵੇ ਤਾਂ ਜੋਗੀਆਂ ਤਪੱਸਵੀਆਂ ਨਾਲੋਂ ਵੀ ਇਹ ਸੁਰ ਦਾ ਸਿਧਾਂਤ ਵੱਡਾ ਜੋਗ ਤੇ ਤਪ ਹੈ। ਸੋ ਸੁਰ ਸਾਧਨ ਵੇਲੇ ਜਿਹੜੀ ਬੈਠਕ ਹੋਵੇ ਉਸ ਵਿਚ ਸਰੀਰ ਸਿੱਧਾ ਹੋਣਾ ਅਤੀ ਜ਼ਰੂਰੀ ਹੈ ਅਤੇ ਇਹ ਨਾ ਹੋਵੇ ਕਿ ਗਾਇਕ ਵਿੰਗਾ ਜਾਂ ਕੁੱਬ ਕੱਢ ਕੇ ਬੈਠੇ। ਇਸ ਕਰਕੇ ਚੌਂਕੜਾ ਮਾਰ ਕੇ ਸਮਾਧੀ ਸਥਿਤ ਹੋ ਕੇ ਸੁਰ ਸਾਧਨਾ ਕਰਨੀ ਚਾਹੀਦੀ ਹੈ।

ਬਹੁਤੇ ਸੰਗੀਤ ਅਭਿਆਸੀ, ਰਿਆਜ਼ ਕਰਨ ਵਾਲੇ ਵੀਰ ਆਸਨ ਵੀ ਲਗਾਉਂਦੇ ਹਨ। ਜਿਸ ਵਿਚ ਸੱਜਾ ਗੋਡਾ ਸਿੱਧਾ ਖੜਾ ਹੁੰਦਾ ਹੈ ਅਤੇ ਖੱਬੇ ਪੈਰ ਦੀ ਅੱਡੀ ਗੁੱਦੇ ਦੇ ਨੀਚੇ ਹੁੰਦੀ ਹੈ। ਇਸ ਬੈਠਕ ਬਾਰੇ ਅਸੀਂ ਇਸੇ ਪੁਸਤਕ ਦੇ ਤੀਸਰੇ ਭਾਗ ਵਿਚ ਸਫ਼ਾ 87 'ਤੇ ਵਿਸਥਾਰ ਸਹਿਤ ਦੇ ਆਏ ਹਾਂ। ਸੋ ਪਾਠਕ-ਜਨ ਉਥੋਂ ਵੇਖ ਸਕਦੇ ਹਨ।

## ਆਜ਼ਾਦੀ ਤੋਂ ਬਾਅਦ ਸੰਗੀਤ ਦੀ ਦਸ਼ਾ

ਸੰਗੀਤ ਦਾ ਸੰਬੰਧ ਸਾਡੀ ਆਤਮਾ ਨਾਲ ਹੈ। ਮਨੁੱਖ ਆਦਿ ਕਾਲ ਤੋਂ ਆਪਣੇ ਹਿਰਦੇ ਦੇ ਸੂਖਮ ਭਾਵਾਂ ਨੂੰ ਕਿਸੇ ਨਾ ਕਿਸੇ ਰੂਪ ਵਿਚ ਪ੍ਰਗਟ ਕਰਦਾ ਰਿਹਾ ਹੈ, ਜੋ ਕਿ ਮਧੁਰਤਾ ਪੂਰਨ ਦਿਲ ਨੂੰ ਛੂਹਣ ਵਾਲਾ ਅਤੇ ਪ੍ਰਭਾਵਸ਼ਾਲੀ ਹੁੰਦਾ ਸੀ।

ਸੰਗੀਤ ਨੂੰ ਆਪਣੀ ਯਾਤਰਾ ਪੂਰਨ ਕਰਨ ਵਿਚ ਅਨੇਕਾਂ ਵਿਘਨਾਂ ਦਾ ਸਾਹਮਣਾ ਕਰਨਾ ਪਿਆ, ਨਾਲ ਹੀ ਕਦੀ-ਕਦੀ ਇਹੋ ਜਿਹੀ ਸਥਿਤੀ 'ਤੇ ਵੀ ਪਹੁੰਚਿਆ ਕਿ ਜਿਥੇ ਉਸਦਾ ਵਾਸਤਵ, ਸਵਰਣ ਯੁਗ ਨਾਮ ਸਾਰਥਕ ਹੋਇਆ।

ਪਰ ਮੱਧਕਾਲ ਵਿਚ ਕੁਝ ਸਮਾਂ ਇਹੋ ਜਿਹਾ ਆਇਆ ਜਿਹੜਾ ਕਿ ਵੀਹਵੀਂ

ਸ਼ਤਾਬਦੀ ਤੋਂ ਪਹਿਲੇ ਦਾ ਸੀ, ਜਿਥੇ ਕਿ ਸੰਗੀਤ ਦਾ ਨਾਮ ਲੈਣਾ ਵੀ ਪਾਪ ਸਮਝਿਆ ਜਾਂਦਾ ਸੀ। ਇਹ ਕੇਵਲ ਵੇਸ਼ਵਾਵਾਂ ਦੀ ਸੰਪਤੀ ਬਣ ਗਿਆ ਸੀ, ਜਾਂ ਕਿਸੇ ਸ਼ੁਭ ਅਵਸਰ 'ਤੇ ਘਰ ਦੀਆਂ ਇਸਤਰੀਆਂ ਹੀ ਸਾਧਾਰਣ ਢੰਗ ਨਾਲ ਘਰੇਲੂ ਗਾਣੇ ਗਾ ਲਿਆ ਕਰਦੀਆਂ ਸਨ। ਬਾਕੀ ਸਾਰੇ ਸਮਾਜ ਵਿਚ ਸੰਗੀਤ ਨੂੰ ਇਕ ਇਹੋ ਜਿਹਾ ਘਿਰਣਾ ਵਾਲਾ ਰੋਗ ਸਮਝਿਆ ਜਾਂਦਾ ਸੀ ਅਤੇ ਇਸ ਨੂੰ ਸਿੱਖਣ ਵਾਲੇ ਜਾਂ ਗਾਉਣ ਵਾਲੇ ਲੋਕਾਂ ਤੋਂ ਬਚਿਆ ਕਰਦੇ ਸਨ ਅਤੇ ਇਹ ਸਮਝਦੇ ਸਨ ਕਿ ਇਸ ਸੰਗੀਤ ਦੇ ਛੂਤ ਦੇ ਕੀਟਾਣੂ ਕਿਧਰੇ ਉਹਨਾਂ ਨੂੰ ਛੂਹ ਨਾ ਲੈਣ। ਉਸ ਵਿਚਾਰੇ ਸੰਗੀਤ ਪ੍ਰੇਮੀ ਨੂੰ ਸਮਾਜ 'ਚੋਂ ਇਕ ਪ੍ਰਕਾਰ ਨਾਲ ਕੱਢ ਦਿੱਤਾ ਜਾਂਦਾ ਸੀ।

ਜਿਹਨਾਂ ਦਿਨਾਂ ਵਿਚ ਮੈਂ ਆਪ ਰਾਗ ਸਿੱਖਿਆ ਅਤੇ ਵਿਦਿਆਰਥੀਆਂ ਨੂੰ ਸਿਖਾਲਿਆ ਕਰਦਾ ਸੀ, ਉਹਨਾਂ ਦਿਨਾਂ ਵਿਚ ਕਈ ਵਾਕਿਆ ਮੇਰੀਆਂ ਨਜ਼ਰਾਂ ਵਿਚ ਵੀ ਗੁਜ਼ਰੇ, ਜਿਹਨਾਂ ਵਿੱਚੋਂ ਇਕ ਵਾਕਿਆ ਦਾ ਉਲੇਖ ਇਸ ਪ੍ਰਕਾਰ ਹੈ: ਇਕ ਲੜਕਾ ਮੇਰੇ ਕੋਲੋਂ ਵਾਇਲਿਨ ਸਿੱਖਣ ਲਈ ਸ਼ੁਰੂ ਵਿਚ ਬਹੁਤੇ ਦਿਨ ਆਉਂਦਾ ਰਿਹਾ, ਸਿੱਖਿਆ ਪ੍ਰਾਪਤ ਕਰਦਾ ਰਿਹਾ। ਇਸ ਪ੍ਰਕਾਰ ਕੁਝ ਅਰਸੇ ਬਾਅਦ ਉਸਦਾ ਆਉਣਾ ਘਟ ਗਿਆ, ਕਦੀ ਆਵੇ ਕਦੀ ਨਾ ਆਵੇ, ਆਖ਼ਿਰ ਅਸਾਂ ਉਸ ਤੋਂ ਪੁੱਛਿਆ, "ਕਾਕਾ, ਅੱਗੇ ਤੂੰ ਰੋਜ਼ ਆਉਂਦਾ ਸੀ, ਰਿਆਜ਼ ਵੀ ਤੇਰਾ ਕਾਫ਼ੀ ਸੀ ਤੇ ਤੈਨੂੰ ਆ ਵੀ ਕਾਫ਼ੀ ਗਿਆ ਸੀ, ਪਰ ਹੁਣ ਕੀ ਕਾਰਨ ਹੈ ਕਿ ਤੂੰ ਆਉਂਦਾ ਵੀ ਕਦੀ-ਕਦੀ ਹੈਂ, ਰਿਆਜ਼ ਵੀ ਤੇਰਾ ਘੱਟ ਹੈ ਤੇ ਤੂੰ ਸਬਕ ਵੀ ਕਦੀ ਵਿਰਲਾ ਹੀ ਕਰਦਾ ਹੈਂ!" ਤਾਂ ਉਸ ਨੇ ਉੱਤਰ ਦਿੱਤਾ ਕਿ ਬਾਬਾ ਜੀ! ਮੇਰੇ ਮਾਤਾ-ਪਿਤਾ ਇਸ ਕੰਮ ਦੇ ਖ਼ਿਲਾਫ਼ ਹਨ। ਉਹ ਆਖਦੇ ਹਨ ਕਿ ਇਹ ਤੂੰ ਕੀ ਮਰਾਸੀਆਂ ਵਾਲਾ ਕੰਮ ਫੜ ਲਿਆ ਹੈ। ਜੇ ਤੂੰ ਇਹ ਕੰਮ ਕਰਨ ਤੋਂ ਵਰਜਿਤ ਨਹੀਂ ਹੋਣਾ ਤਾਂ ਤੂੰ ਸਾਡੇ ਘਰੋਂ ਨਿਕਲ ਜਾਹ, ਅਸਾਂ ਤੈਨੂੰ ਮਿਰਾਸੀਆਂ ਵਾਲੇ ਕੰਮ ਨਹੀਂ ਕਰਨ ਦੇਣੇ। ਸਾਨੂੰ ਵੀ ਲੋਕ ਮਿਰਾਸੀ ਸਮਝਣ ਲੱਗ ਪੈਣਗੇ ਅਤੇ ਬਦਨਾਮ ਕਰਨਗੇ ਤੇ ਕਹਿਣਗੇ ਕਿ ਇਹਨਾਂ ਨੇ ਕੰਜਰਾਂ ਵਾਲੇ ਕੰਮ ਨੂੰ ਫੜ ਲਿਆ ਹੈ (ਕਿਉਂਕਿ ਉਸ ਸਮੇਂ ਇਹ ਕੰਜਰਾਂ ਦੇ ਘਰਾਂ ਦਾ ਹੀ ਕੰਮ ਬਣ ਗਿਆ ਸੀ)। ਸੋ ਉਸ ਦਿਨ ਤੋਂ ਮੈਂ ਤੁਹਾਡੇ ਕੋਲ ਆਉਣਾ ਵੀ ਘੱਟ ਕਰ ਦਿੱਤਾ ਹੈ ਅਤੇ ਉਹਨਾਂ ਨੂੰ ਦੱਸਦਾ ਵੀ ਨਹੀਂ ਹਾਂ ਕਿ ਮੈਂ ਸਿੱਖਣ ਜਾਂਦਾ ਹਾਂ ਜਾਂ ਨਹੀਂ, ਇਥੋਂ ਤਕ ਕਿ ਮੈਂ ਆਪਣਾ ਵਾਇਲਿਨ ਵੀ ਕਿਸੇ ਦੋਸਤ ਦੇ ਘਰ ਰੱਖ ਜਾਂਦਾ ਹਾਂ।

ਇਹ ਗੱਲ ਸੁਣ ਕੇ ਅਸਾਂ ਨੇ ਉਸ ਨੂੰ ਆਖਿਆ, "ਕਾਕਾ, ਤੈਨੂੰ ਕੁਦਰਤੀ ਸੁਰ ਤੇ ਤਾਲ ਦਾ ਗਿਆਨ ਹੈ, ਕਿਉਂਕਿ ਤੂੰ ਕੁਝ ਪੂਰਬਲੇ ਜਨਮ ਵਿਚ ਅੱਛੇ ਕਰਮ ਕੀਤੇ ਹਨ, ਜਿਸ ਕਰਕੇ ਤੈਨੂੰ ਸੁਰ ਗਿਆਨ ਵੀ ਹੈ ਤੇ ਸੰਗੀਤ ਸਿੱਖਣ ਦਾ ਸ਼ੌਕ ਵੀ ਹੈ। ਸੋ ਤੂੰ ਇਸ ਨੂੰ ਛੱਡਣ ਦੀ ਕੋਸ਼ਿਸ਼ ਨਾ ਕਰ, ਤੈਨੂੰ ਕਾਫ਼ੀ ਵਾਇਲਿਨ ਵਜਾਉਣਾ ਆ ਗਿਆ ਹੈ। ਜੇਕਰ ਅੱਗੋਂ ਵੀ ਇਸੇ ਤਰ੍ਹਾਂ ਰਿਆਜ਼ ਕਰੇਂਗਾ ਤਾਂ ਅੱਛਾ ਵਾਦਕ ਬਣ ਜਾਵੇਂਗਾ। ਕੁਝ ਸਮੇਂ ਤੋਂ ਬਾਅਦ ਉਹ ਮੁੜ ਕੇ ਆਇਆ ਹੀ ਨਹੀਂ। ਜੇ ਉਸ ਨੂੰ ਸਾਡੇ ਕੋਲ ਆਉਣ ਦਾ ਸਮਾਂ ਪ੍ਰਾਪਤ ਹੋਇਆ ਵੀ ਤਾਂ ਉਸਨੇ ਆ ਕੇ ਬਿਲਕੁਲ ਢਿੱਲੇ ਸ਼ਬਦਾਂ ਵਿਚ ਦੱਸਿਆ ਕਿ ਇਕ ਦਿਨ ਮੇਰਾ ਪਿਤਾ ਘਰੋਂ ਬਾਹਰ ਕਿਤੇ ਕੰਮ ਗਿਆ ਹੋਇਆ ਸੀ ਅਤੇ ਮੈਂ ਘਰ ਬੈਠ ਕੇ ਵਾਇਲਿਨ ਵਜਾ ਰਿਹਾ ਸੀ ਕਿ ਉਹ ਗਿਣੇ ਮਿਥੇ ਸਮੇਂ ਤੋਂ ਪਹਿਲਾਂ ਹੀ ਵਾਪਸ ਘਰ ਆ ਪਹੁੰਚਾ ਅਤੇ ਉਹ ਮੈਨੂੰ ਵਾਇਲਿਨ ਵਜਾਉਂਦੇ ਨੂੰ ਵੇਖ ਕੇ ਇਤਨਾ ਕਰੋਧ ਵਿਚ ਆਇਆ ਤੇ ਬਹੁਤ ਹੀ ਬੁਰੇ ਸ਼ਬਦ ਤੇ ਬੁਰੀਆਂ ਗਾਲ੍ਹਾਂ ਕੱਢੀਆਂ ਤੇ ਕਿਹਾ ਕਿ ਤੂੰ ਅਜੇ

ਵੀ ਟਟੀਹਰੀ ਜਿਹੀ ਵਜਾਉਣੋਂ ਨਹੀਂ ਹਟਿਆ, ਮੈਂ ਤੈਨੂੰ ਦੱਸਦਾ ਹਾਂ ਕਿ ਇਹ ਕਿਸ ਤਰ੍ਹਾਂ ਵਜਾਈਦੀ ਹੈ। ਇਹ ਕਹਿ ਕੇ ਉਸਨੇ ਮੇਰੇ ਕੋਲੋਂ ਵਾਇਲਿਨ ਖੋਹ ਕੇ ਕੰਧ ਨਾਲ ਮਾਰਿਆ ਅਤੇ ਉਸ ਦੇ ਟੁੱਕੜੇ ਟੁੱਕੜੇ ਕਰ ਕੇ ਚੁੱਲ੍ਹੇ ਦੀ ਅੱਗ ਵਿਚ ਪਾ ਦਿੱਤਾ ਅਤੇ ਕਿਹਾ ਕਿ ਨਾ ਇਹ ਟਟੀਹਰੀ ਜਿਹੀ ਹੋਵੇਗੀ ਅਤੇ ਨਾ ਤੂੰ ਵਜਾ ਸਕੇਂਗਾ। ਜਿਵੇਂ ਕਿ ਨਾ ਹੋਵੇਗਾ ਬਾਂਸ, ਨਾ ਵੱਜੇਗੀ ਬੰਸਰੀ।

ਬੱਸ ਫਿਰ ਕੀ ਸੀ ਮੇਰਾ ਤਾਂ ਇਤਨਾ ਮੂਡ ਖ਼ਰਾਬ ਹੋਇਆ ਕਿ ਇਸ ਰਾਗ ਵਰਗੀ ਅਨਮੋਲ ਵਿਦਿਆ ਮੈਨੂੰ ਛੱਡਣੀ ਪਈ। ਬਹੁਤਾ ਚਿਰ ਤਾਂ ਮੇਰਾ ਦਿਲ ਘਰੋਂ ਬਾਹਰ ਨਿਕਲਣ ਨੂੰ, ਜਾਂ ਕਿਸੇ ਦੋਸਤ ਨੂੰ ਮਿਲਣ ਲਈ ਵੀ ਨਹੀਂ ਕੀਤਾ। ਅੱਜ ਮੱਲੋ-ਮੱਲੀ ਹੀ ਆਪਣੇ ਮਨ ਨੂੰ ਜ਼ਬਰਦਸਤੀ ਸਮਝਾ ਕੇ ਆਪ ਜੀ ਪਾਸ ਆਇਆ ਹਾਂ। ਪਰ ਹੁਣ ਮੇਰਾ ਤਾਂ ਦੁਨੀਆ ਵਿਚ ਜੀਣ ਨੂੰ ਵੀ ਦਿਲ ਨਹੀਂ ਕਰਦਾ ਅਤੇ ਮੇਰਾ ਮਨ ਬਹੁਤ ਪਰੇਸ਼ਾਨ ਰਹਿੰਦਾ ਹੈ। ਇਹ ਸਾਡਾ ਅੱਖੀਂ ਡਿੱਠਾ ਵਾਕਿਆ ਹੈ।

ਸੰਗੀਤ ਸਿੱਖਣ ਵਾਲੇ ਵਿਚਾਰੇ ਵਿਦਿਆਰਥੀ ਅਤੇ ਸੰਗੀਤ-ਪ੍ਰੇਮੀਆਂ ਨੂੰ ਇਕ ਪ੍ਰਕਾਰ ਨਾਲ ਸਮਾਜ ਵਿੱਚੋਂ ਛੇਕ ਦਿੱਤਾ ਜਾਂਦਾ ਸੀ। ਕਿਸੇ ਸ਼ਰੀਫ਼ ਘਰਾਣੇ ਦੇ ਲੜਕੇ ਜਾਂ ਲੜਕੀ ਨੂੰ ਸੰਗੀਤ ਸਿੱਖਣ ਦੀ ਆਗਿਆ ਨਹੀਂ ਦਿੱਤੀ ਜਾਂਦੀ ਸੀ। ਸੰਗੀਤਕਾਰਾਂ ਦਾ ਰਹਿਣ ਦਾ ਇਕ ਮਾਤਰ ਅਸਥਾਨ ਕੇਵਲ ਰਾਜ ਦਰਬਾਰਾਂ ਵਿਚ ਹੀ ਸੀ। ਉਥੋਂ ਹੀ ਰੋਜ਼ੀ-ਰੋਟੀ ਦਾ ਵਸੀਲਾ ਅਤੇ ਜੀਵਨ ਨਿਰਬਾਹ ਹੁੰਦਾ ਸੀ।

ਸਮਾਂ ਬਦਲਿਆ ਅਤੇ ਭਾਰਤ ਵਰਸ਼ ਜੋ ਸਦੀਆਂ ਤੋਂ ਗ਼ੁਲਾਮ ਸੀ, ਆਜ਼ਾਦ ਹੋ ਗਿਆ। ਉਹ ਧਾਰਾ ਜੋ ਸਾਡੀ ਆਤਮਾ ਦਾ ਸਪਰਸ਼ ਕਰਦੀ ਸੀ ਵਹਿ ਨਿਕਲੀ, ਅਰਥਾਤ ਸੰਗੀਤ ਦੇ ਨਾਲ ਅਸਮਾਨ ਦਾ ਛੁਪਿਆ ਹੋਇਆ ਸਿਤਾਰਾ ਜਗਮਗਾ ਉੱਠਿਆ। ਸਾਰੇ ਸੰਗੀਤਕਾਰਾਂ ਨੂੰ ਜਨਤਾ ਨੇ ਆਦਰ ਦੇਣਾ ਸ਼ੁਰੂ ਕਰ ਦਿੱਤਾ। ਇਸ ਸੰਘਰਸ਼ ਵਿਚ ਅਸੀਂ ਬਿਨਾਂ ਸ਼ੱਕ ਸਰਕਾਰ ਦਾ ਯੋਗਦਾਨ ਮੁੱਖ ਰੂਪ ਵਿਚ ਸਵੀਕਾਰ ਕਰਦੇ ਹਾਂ। ਕਿਉਂਕਿ ਸੰਸਾਰ ਵਿਚ ਹਾਲੇ ਵੀ ਪੁਰਾਣੇ ਲੋਕ ਮੌਜੂਦ ਹਨ ਜੋ ਆਪਣਾ ਦ੍ਰਿਸ਼ਟੀ-ਕੋਣ ਸੰਗੀਤ ਪ੍ਰਤੀ ਬਦਲਣ ਤੋਂ ਅਸਮਰੱਥ ਹਨ।

**ਯੋਗਦਾਨ**

1. ਪੰਜਾਬ ਵਿਚ ਅੰਮ੍ਰਿਤਸਰ ਅਤੇ ਤਕਰੀਬਨ ਸਾਰੇ ਵੱਡੇ ਸ਼ਹਿਰਾਂ ਨਗਰਾਂ ਵਿਚ ਸਾਲਾਨਾ ਸੰਗੀਤ ਸੰਮੇਲਨ ਆਯੋਜਿਤ ਕੀਤੇ ਜਾਂਦੇ ਹਨ। ਇਹਨਾਂ ਸੰਮੇਲਨਾਂ ਵਿਚ ਦੇਸ-ਪਰਦੇਸ ਤੋਂ ਗਾਇਕ ਅਤੇ ਵਾਦਕ ਇਕੱਠੇ ਹੁੰਦੇ ਹਨ ਅਤੇ ਉਹ ਆਪਣੀ-ਆਪਣੀ ਕਲਾ ਦੀ ਪ੍ਰਦਰਸ਼ਨੀ ਕਰਦੇ ਹਨ। ਇਹ ਵਿਰਾਟ ਕਲਾ ਆਦਿ ਤੋਂ ਹੀ ਸਾਡੇ ਦੇਸ਼ ਵਿਚ ਸੁਖ ਦਾ ਦਾਨ ਕਰਦੀ ਆਈ ਹੈ, ਜਿਸ ਨਾਲ ਸਾਨੂੰ ਪੂਰਨ ਅਨੰਦ ਅਤੇ ਲਾਭ ਪ੍ਰਾਪਤ ਹੁੰਦਾ ਹੈ।

2. ਸਕੂਲਾਂ, ਕਾਲਜਾਂ ਅਤੇ ਵਿਸ਼ਵ-ਵਿਦਿਆਲਿਆਂ ਵਿਚ ਸੰਗੀਤ ਇਕ ਵਿਸ਼ੇ ਦੇ ਤੌਰ 'ਤੇ ਪੜ੍ਹਾਇਆ ਜਾ ਰਿਹਾ ਹੈ, ਜਿਥੇ ਅਣਗਿਣਤ ਵਿਦਿਆਰਥੀ ਇਸ ਦੀ ਸਿੱਖਿਆ ਪ੍ਰਾਪਤ ਕਰਦੇ ਹਨ।

3. ਰੇਡੀਉ ਅਤੇ ਟੈਲੀਵਿਯਨ ਤੋਂ ਵੀ ਸੰਗੀਤ ਅਤੇ ਰਾਗਾਂ ਦਾ ਪ੍ਰਸਾਰਣ ਕੀਤਾ ਜਾਂਦਾ ਹੈ। ਅਕਸਰ ਰੋਜ਼ਾਨਾ ਹੀ ਕਿਸੇ ਨਾ ਕਿਸੇ ਸੰਗੀਤਕਾਰ ਜਾਂ ਵਾਦਕ ਦਾ ਸ਼ਾਸਤਰੀ ਗਾਇਨ/ਵਾਦਨ ਪ੍ਰਸਾਰਿਤ ਕੀਤਾ ਜਾਂਦਾ ਹੈ। ਜਿਸ ਨੂੰ ਅਨੇਕਾਂ ਲੋਕ ਸੁਣ ਕੇ ਅਨੰਦਿਤ ਹੁੰਦੇ ਹਨ।

4. ਸਰਕਾਰ ਵੱਲੋਂ ਚੁਣੇ ਹੋਏ ਗਾਇਕਾਂ ਅਤੇ ਵਾਦਿਕਾਂ ਨੂੰ ਜੋ ਅਸਲ ਰੂਪ ਵਿਚ ਇਸ ਕਲਾ ਵਿਚ ਪ੍ਰਬੀਨ ਹੁੰਦੇ ਹਨ, ਜਿਸ ਦੇ ਫਲਸਰੂਪ ਉਨ੍ਹਾਂ ਦਾ ਮਨੋਰਥ ਵਧਦਾ ਹੈ

ਅਤੇ ਉਹ ਆਤਮ-ਵਿਸ਼ਵਾਸ ਨਾਲ ਹੋਰ ਮਿਹਨਤ ਕਰ ਕੇ ਆਪਣੀ ਕਲਾ ਵਿਚ ਨਿਖਾਰ ਪੈਦਾ ਕਰਦੇ ਹਨ।

5. ਫ਼ਿਲਮਾਂ ਵਿਚ ਵੀ ਸ਼ਾਸਤਰੀ ਸੰਗੀਤ ਦਾ ਆਗਮਨ ਪਿਛਲੇ ਕੁਝ ਸਾਲਾਂ ਤੋਂ ਹੋ ਚੁੱਕਾ ਹੈ ਪ੍ਰੰਤੂ ਇਸ ਤਰ੍ਹਾਂ ਦੀਆਂ ਫ਼ਿਲਮਾਂ ਦੀ ਗਿਣਤੀ ਬਹੁਤ ਥੋੜ੍ਹੀ ਹੈ। ਜ਼ਰੂਰਤ ਇਸ ਗੱਲ ਦੀ ਹੈ ਕਿ ਇਸਦੀ ਮਾਤਰਾ ਵਿਚ ਵਾਧਾ ਕਰਨ ਦੇ ਉਪਰਾਲੇ ਕੀਤੇ ਜਾਣ। ਪ੍ਰੰਤੂ ਅਫ਼ਸੋਸ ਦੀ ਗੱਲ ਹੈ ਕਿ ਇਸ ਕਲਾ ਵੱਲ ਕੇਵਲ ਗਿਣੇ ਚੁਣੇ ਲੋਕ ਹੀ ਧਿਆਨ ਦੇ ਰਹੇ ਹਨ। ਜੇਕਰ ਅਸ਼ਲੀਲ ਅਤੇ ਭੱਦੇ ਗਾਣਿਆਂ ਦੀ ਜਗ੍ਹਾ ਸ਼ਾਸਤਰੀ ਗਾਇਨ ਦੀ ਮਾਤਰਾ ਵਧਾ ਦਿੱਤੀ ਜਾਵੇ ਤਾਂ ਸੰਗੀਤ ਦੇ ਸੰਸਾਰ ਵਿਚ ਇਹ ਇਕ ਉਲੇਖਨੀਯ ਦੇਣ ਹੋਵੇਗੀ।

## ਪੰਜਾਬ ਵਿਚ ਸੰਗੀਤ ਦਾ ਵਿਕਾਸ

ਸੰਗੀਤ ਕਲਾ ਦੀ ਉਤਪਤੀ ਕਦੋਂ, ਕਿਵੇਂ ਅਤੇ ਕਿਥੇ ਹੋਈ ? ਇਸ ਬਾਰੇ ਕੋਈ ਇਤਿਹਾਸਕ ਪ੍ਰਮਾਣ ਉਪਲਬਧ ਨਹੀਂ ਹੈ। ਵਿਦਵਾਨਾਂ ਦੇ ਮਤ ਅਨੁਸਾਰ ਸੰਗੀਤ ਕਲਾ ਦਾ ਜਨਮ ਆਵਾਜ਼ ਅਤੇ ਭਾਸ਼ਾ ਦੀ ਉਤਪਤੀ ਦੇ ਨਾਲ ਹੋਇਆ ਪ੍ਰਵਾਨ ਕੀਤਾ ਜਾਂਦਾ ਹੈ। ਇਤਿਹਾਸਕਾਰਾਂ ਅਤੇ ਵਿਦਵਾਨਾਂ ਦੀਆਂ ਖੋਜਾਂ ਤੋਂ ਇਹ ਸਿੱਧ ਹੋ ਜਾਂਦਾ ਹੈ ਕਿ ਪੁਰਾਤਨ ਕਾਲ ਵਿਚ ਪੰਜਾਬ ਦੀ ਧਰਤੀ ਹੀ ਅਜਿਹੀ ਸੀ, ਜਿਥੇ ਸਭਿਅਤਾ, ਕਲਾ, ਭਾਸ਼ਾ ਅਤੇ ਵਿਦਿਆ ਨੇ ਜਨਮ ਲਿਆ ਅਤੇ ਵਿਕਾਸ ਕੀਤਾ। ਇਸ ਤਰ੍ਹਾਂ ਪੰਜਾਬੀ ਸਭਿਅਤਾ ਅਤੇ ਪੰਜਾਬੀ ਸੰਗੀਤ ਆਦਿ ਕਾਲ ਤੋਂ ਹੀ ਆਪਣੀ ਵਿਲੱਖਣ ਹੋਂਦ ਬਣਾਈ ਆ ਰਿਹਾ ਹੈ।

ਆਧੁਨਿਕ ਸਮੇਂ ਵਿਚ ਸੰਗੀਤ ਦਾ ਪ੍ਰਚਾਰ ਆਪਣੇ ਸਿਖਰ ਨੂੰ ਛੋਹ ਰਿਹਾ ਹੈ। ਸਾਡਾ ਭਾਰਤ ਇਕ ਵਿਸ਼ਾਲ ਅਤੇ ਮਹਾਨ ਦੇਸ਼ ਹੈ। ਇਸ ਵਿਚ ਭਿੰਨ-ਭਿੰਨ ਪ੍ਰਦੇਸ਼ ਇਕ ਵਿਸ਼ਾਲ ਬਾਗ਼ ਦੀਆਂ ਮਹਿਕਦੀਆਂ ਹੋਈਆਂ ਕਿਆਰੀਆਂ ਦੇ ਸਮਾਨ ਹਨ, ਜਿਨ੍ਹਾਂ ਵਿਚ ਖਿੜੇ ਹੋਏ ਫੁੱਲ ਇਥੇ ਵੱਸਣ ਵਾਲੀਆਂ ਜਾਤੀਆਂ ਅਤੇ ਧਰਮਾਂ ਦੇ ਪ੍ਰਤੀਕ ਹਨ। ਇਸੇ ਤਰ੍ਹਾਂ ਹੀ ਸਾਡੇ ਸੰਗੀਤ ਦੇ ਫੈਲੇ ਹੋਏ ਅੰਕਿਤ ਕੁੰਡ ਵਿਚ ਪੰਜਾਬ ਦਾ ਇਕ ਵਿਸ਼ੇਸ਼ ਸਥਾਨ ਹੈ।

ਆਦਿ ਕਾਲ ਤੋਂ ਹੀ ਪੰਜਾਬ ਭਾਰਤ ਦੀ ਸੁੰਦਰਤਾ ਅਤੇ ਮਹਾਨਤਾ ਦਾ ਆਧਾਰ ਰਿਹਾ ਹੈ। ਚਾਰੇ ਵੇਦ ਜੋ ਸਾਡੇ ਸੰਗੀਤ ਅਤੇ ਸਾਹਿਤ ਦੀ ਸ਼ੋਭਾ ਹਨ, ਪੰਜਾਬੀ ਦੀ ਦੇਣ ਹੀ ਪ੍ਰਵਾਨ ਕੀਤੇ ਜਾਂਦੇ ਹਨ। ਸਾਹਿਤਕ ਰਚਨਾਵਾਂ ਨੂੰ ਸੁਰ ਵਿਚ ਗਾ ਕੇ ਪੜ੍ਹਨ ਦਾ ਸਿਲਸਿਲਾ ਗੁਰੂ ਨਾਨਕ ਦੇਵ ਜੀ ਨੇ ਹੀ ਅਪਨਾਇਆ ਅਤੇ ਸਾਧਾਰਨ ਲੋਕਾਂ ਵਿਚ ਰਾਗਾਂ ਦਾ ਪ੍ਰਚਾਰ ਕੀਰਤਨ ਦੁਆਰਾ ਕੀਤਾ। ਸੰਗੀਤ ਅਤੇ ਸਾਹਿਤ ਕਿਸੇ ਕੌਮ ਦਾ ਸਭ ਤੋਂ ਕੀਮਤੀ ਸਰਮਾਇਆ ਹੁੰਦੇ ਹਨ, ਇਸ ਲਈ ਗੁਰੂ ਅਰਜਨ ਦੇਵ ਜੀ ਨੇ ਅੰਮ੍ਰਿਤਸਰ ਸ਼ਹਿਰ ਵਿਚ ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਕਰ ਕੇ ਦਰਬਾਰ ਵਿਚ ਕੀਰਤਨ ਦਾ ਪ੍ਰਵਾਹ ਜਾਰੀ ਕੀਤਾ, ਜੋ ਕਿ ਸਾਰੀ ਮਨੁੱਖਤਾ ਲਈ ਸ਼ਾਂਤੀ, ਆਨੰਦ ਅਤੇ ਕਲਿਆਣ ਦਾ ਰਸਤਾ ਹੈ। ਜਿਥੇ ਗੁਰੂ ਸਾਹਿਬਾਨ ਨੇ ਨਵੇਂ ਰਾਗਾਂ ਦੀ ਰਚਨਾ ਕੀਤੀ, ਉਥੇ ਰਾਗ ਮੁਲਤਾਨੀ, ਸੋਹਣੀ ਅਤੇ ਪਹਾੜੀ ਆਦਿਕ ਰਾਗ ਵੀ ਪੰਜਾਬ ਦੀ ਹੀ ਉਤਪਤੀ ਹਨ।

ਰਾਗ ਭੈਰਵੀ ਵਿਚ 'ਹੀਰ' ਅਤੇ ਸੱਦਾਂ ਵਿਚ 'ਪੀਲੂ' ਦੇ 'ਮਿਰਜ਼ਾਂ ਸਾਹਿਬਾਂ' ਦੀਆਂ ਪਿਆਰ ਨਾਲ ਭਰੀਆਂ ਹੋਈਆਂ ਧੁਨਾਂ ਪੰਜਾਬ ਦੇ ਅਨੋਖੇ ਜਵਾਨਾਂ ਦੀਆਂ ਆਪੋ-ਆਪਣੀਆਂ ਕਥਾਵਾਂ ਹਨ। ਪੰਜਾਬ ਵਿਚ ਪਟਿਆਲੇ ਦੇ ਪ੍ਰਸਿੱਧ ਸੰਗੀਤਕਾਰ ਖ਼ਾਂ ਸਾਹਿਬ

ਅਤੇ ਗ਼ੁਲਾਮ ਅਲੀ ਹੋਏ ਹਨ। ਪੰਜਾਬ ਵਿਚ ਸੰਗੀਤ ਦੇ ਦੋ ਉੱਚ-ਪੱਧਰੀ ਸਮਾਰੋਹ ਆਯੋਜਿਤ ਕੀਤੇ ਜਾਂਦੇ ਹਨ:

1. ਹਰਿਬੱਲਭ ਸੰਗੀਤ ਸਮਾਰੋਹ (ਜਲੰਧਰ) ਜੋ ਕਿ ਦਸੰਬਰ ਦੇ ਅਖ਼ੀਰ ਵਿਚ ਹੁੰਦਾ ਹੈ।

2. ਹੋਲੀ ਦੇ ਤਿਉਹਾਰ 'ਤੇ ਅੰਮ੍ਰਿਤਸਰ ਵਿਚ, ਜਿਸ ਦੌਰਾਨ ਵੱਡੇ-ਵੱਡੇ ਕਲਾਕਾਰ ਆਪਣੀ-ਆਪਣੀ ਕਲਾ ਦੀ ਪ੍ਰਦਰਸ਼ਨੀ ਨਾਲ ਲੋਕਾਂ ਨੂੰ ਪ੍ਰਸੰਨ ਕਰਦੇ ਹਨ।

ਇਸ ਸਭ ਦੇ ਨਾਲ-ਨਾਲ ਪੰਜਾਬ ਸਰਕਾਰ ਨੇ ਸੰਗੀਤ ਨੂੰ ਪਾਠ-ਕਰਨ ਦਾ ਰੂਪ ਦੇ ਕੇ ਸਕੂਲੀ ਸਿੱਖਿਆ ਤੋਂ ਲੈ ਕੇ ਵਿਸ਼ਵ-ਵਿਦਿਆਲਿਆਂ ਦੀ ਸਿੱਖਿਆ ਤਕ, ਇਸ ਨੂੰ ਇਕ ਵਿਸ਼ਾ ਬਣਾ ਦਿੱਤਾ ਹੈ। ਜਿਸ ਦੀ ਸਹਾਇਤਾ ਨਾਲ ਅਨੇਕਾਂ ਵਿਦਿਆਰਥੀ ਸੰਗੀਤ ਸਿੱਖਿਆ ਦੇ ਖੇਤਰ ਵਿਚ ਪ੍ਰਵੇਸ਼ ਕਰ ਸਕਦੇ ਹਨ। ਸਕੂਲਾਂ ਅਤੇ ਕਾਲਜਾਂ ਵਿਚ ਸੰਗੀਤ ਦੇ ਵਾਰਸ਼ਿਕ ਮੁਕਾਬਲੇ ਹੁੰਦੇ ਹਨ, ਜਿਨ੍ਹਾਂ ਵਿਚ ਵਿਦਿਆਰਥੀ ਦੇਸ਼ ਭਗਤੀ ਦੇ ਗੀਤ, ਸਮੂਹ ਗਾਨ, ਐਕਸ਼ਨ ਸੌਂਗ, ਭੰਗੜਾ, ਗਿੱਧਾ ਅਤੇ ਨ੍ਰਿਤ ਵਗ਼ੈਰਾ ਪੇਸ਼ ਕਰਦੇ ਹਨ। ਇਨ੍ਹਾਂ ਵਿਦਿਆਰਥੀਆਂ ਦਾ ਉਤਸ਼ਾਹ ਵਧਾਉਣ ਲਈ ਇਨਾਮ ਵੀ ਦਿੱਤੇ ਜਾਂਦੇ ਹਨ।

ਰੇਡੀਉ ਅਤੇ ਟੈਲੀਵਿਯਨ ਉੱਤੇ ਵੀ ਪੰਜਾਬੀ ਸੰਗੀਤ ਕਲਾ ਨੂੰ ਕਾਫ਼ੀ ਮਹੱਤਤਾ ਦਿੱਤੀ ਜਾਂਦੀ ਹੈ। ਇਨ੍ਹਾਂ ਮਾਧਿਅਮਾਂ ਰਾਹੀਂ ਪੰਜਾਬੀ ਗੀਤ, ਲੋਕ ਗੀਤ ਅਤੇ ਲੋਕ ਨਾਚਾਂ ਦਾ ਪ੍ਰਸਾਰਣ ਪਿੰਡਾਂ, ਸ਼ਹਿਰਾਂ ਅਤੇ ਵਿਦੇਸ਼ਾਂ ਤਕ ਪਹੁੰਚਾਇਆ ਜਾਂਦਾ ਹੈ। ਪ੍ਰਚਾਰ ਦੀ ਦ੍ਰਿਸ਼ਟੀ ਤੋਂ ਇਹ ਵਿਧੀ ਸਭ ਤੋਂ ਵੱਧ ਮਹੱਤਤਾ ਦੀ ਲਖਾਇਕ ਪ੍ਰਵਾਨ ਕੀਤੀ ਜਾਂਦੀ ਹੈ।

ਚਲ-ਚਿੱਤਰਾਂ ਦੁਆਰਾ ਵੀ ਪੰਜਾਬੀ ਲੋਕ-ਗੀਤ, ਸ਼ੋਕ ਗੀਤ, ਪੁੰਨ ਗੀਤ, ਦੇਸ਼ ਭਗਤੀ ਦੇ ਗੀਤ ਆਦਿ ਸੁਣਨ ਨੂੰ ਮਿਲਦੇ ਹਨ। ਇਹਨਾਂ ਦੀ ਪੇਸ਼ਕਾਰੀ ਟੈਲੀਵਿਯਨ ਦੁਆਰਾ ਢੁੱਕਵੇਂ ਰੂਪ ਵਿਚ ਕੀਤੀ ਜਾਂਦੀ ਹੈ।

ਭੰਗੜਾ ਪੰਜਾਬ ਦੇ ਲੋਕਾਂ ਦਾ ਹਰਮਨ ਪਿਆਰਾ ਅਤੇ ਪ੍ਰਸਿੱਧ ਨਾਚ ਹੈ। ਇਹ ਨਾਚ ਮੁੱਖ ਰੂਪ ਵਿਚ ਪੱਛਮੀ ਪੰਜਾਬ ਦੇ ਲਾਇਲਪੁਰ ਜ਼ਿਲ੍ਹੇ ਦੀ ਸਿਰਜਣਾ ਪ੍ਰਵਾਨ ਕੀਤੀ ਜਾਂਦੀ ਹੈ, ਪਰ ਜੋਸ਼ ਵਿਚ ਭਰਿਆ ਹੋਣ ਕਾਰਨ ਇਹ ਨਾਚ ਸਾਰੇ ਪੰਜਾਬ ਵਾਸੀਆਂ ਦੇ ਦਿਲਾਂ ਦੀ ਧੜਕਣ ਬਣ ਚੁੱਕਾ ਹੈ। ਇਹ ਨਾਚ ਇਤਨਾ ਕਠਿਨ ਅਤੇ ਜ਼ੋਰਦਾਰ ਹੈ ਕਿ ਇਸ ਨੂੰ ਨੱਚਣਾ ਪੰਜਾਬੀਆਂ ਦੀ ਹੀ ਹਿੰਮਤ ਹੈ। ਭਾਰਤ ਵਿਚ ਕਿਸੇ ਹੋਰ ਪ੍ਰਾਂਤ ਦਾ ਕੋਈ ਲੋਕ ਨਾਚ ਜੋਸ਼ ਅਤੇ ਜ਼ੋਰ ਦੇ ਪੱਖ ਤੋਂ ਇਸ ਦਾ ਮੁਕਾਬਲਾ ਨਹੀਂ ਕਰ ਸਕਦਾ। ਇਸ ਦਾ ਸੰਬੰਧ ਕਣਕ ਦੀ ਫ਼ਸਲ ਨਾਲ ਵੀ ਮੰਨਿਆ ਜਾਂਦਾ ਹੈ। ਫ਼ਰਵਰੀ ਦੀ ਜ਼ੋਰਦਾਰ ਸਰਦੀ ਦਾ ਮੁਕਾਬਲਾ ਕਰਨ ਪਿੱਛੋਂ ਜਦੋਂ ਅਪ੍ਰੈਲ ਵਿਚ ਕਿਸਾਨ ਆਪਣੀ ਮਿਹਨਤ ਨੂੰ ਸੋਨੇ ਦੇ ਰੂਪ ਵਿਚ, ਖੇਤਾਂ ਵਿਚ ਲਹਿਰਾਉਂਦੀ ਵੇਖਦਾ ਹੈ ਤਾਂ ਉਸ ਦਾ ਮਨ ਜੋਸ਼ ਨਾਲ ਭਰ ਜਾਂਦਾ ਹੈ ਅਤੇ ਇਹੀ ਜੋਸ਼ ਵਧਦਾ ਹੋਇਆ ਭੰਗੜੇ ਦੀਆਂ ਤਾਲਾਂ ਵਿਚ ਬਦਲ ਜਾਂਦਾ ਹੈ ਅਤੇ ਇਸ ਦਾ ਪ੍ਰਗਟਾ ਕਰਨ ਲਈ ਉਹ ਮੌਜ ਵਿਚ ਆ ਕੇ ਨੱਚਣਾ ਸ਼ੁਰੂ ਕਰ ਦਿੰਦਾ ਹੈ।

ਭਾਵੇਂ ਇਹ ਨਾਚ ਹਰ ਖ਼ੁਸ਼ੀ ਦੇ ਮੌਕੇ ਨੱਚਿਆ ਜਾਂਦਾ ਹੈ, ਪਰ ਵਿਸਾਖੀ ਦੇ ਪਵਿੱਤਰ ਤਿਉਹਾਰ ਨਾਲ ਇਸ ਦਾ ਘਨਿਸ਼ਠ ਸੰਬੰਧ ਹੈ। ਇਸ ਨਾਚ ਦੀ ਸ਼ਾਨ ਨੂੰ ਵਧਾਉਣ ਲਈ ਪੇਂਡੂਆਂ ਦੇ ਲੋਕ ਸਾਜ਼ ਕਾਟੋ, ਅਲਗੋਜ਼ੇ, ਵੰਝਲੀ ਅਤੇ ਢੋਲ ਦੀ ਵਰਤੋਂ ਵੀ ਕੀਤੀ ਜਾਂਦੀ ਹੈ।

ਪੰਜਾਬ ਵਿਚ ਰੁੱਤਾਂ ਦੇ ਅਨੁਸਾਰ ਇਸ ਤਰ੍ਹਾਂ ਦੇ ਕਈ ਹੋਰ ਮੇਲੇ, ਪੁਰਬ ਅਤੇ

ਤਿਉਹਾਰ ਨਿੱਤ-ਦਿਹਾੜੇ ਦੀਆਂ ਗੱਲਾਂ ਹਨ। ਜੇਕਰ ਰਾਜਨੀਤਿਕ, ਧਾਰਮਿਕ ਅਤੇ ਸਮਾਜਿਕ ਤਿਉਹਾਰਾਂ ਨੂੰ ਜੋੜ ਲਿਆ ਜਾਵੇ ਤਾਂ ਕੋਈ ਦਿਹਾੜਾ ਸਾਨੂੰ ਅਜਿਹਾ ਨਹੀਂ ਮਿਲਦਾ ਜਿਸ ਦਿਨ ਕੋਈ ਤਿਉਹਾਰ ਜਾਂ ਪੁਰਬ ਨਾ ਹੋਵੇ, ਜਿਵੇਂ ਕਿ ਕਿਹਾ ਜਾਂਦਾ ਹੈ : "ਪੰਜਾਬ ਵਿਚ ਅੱਠ ਵਾਰ, ਅਤੇ ਨੌਂ ਦਿਹਾੜ।" ਇਹੀ ਕਾਰਨ ਹੈ ਕਿ ਪੰਜਾਬ ਦੀ ਧਰਤੀ ਹਰ ਘੜੀ ਗਾਉਂਦੀ, ਵਜਾਉਂਦੀ ਅਤੇ ਨੱਚਦੀ ਵਿਖਾਈ ਦਿੰਦੀ ਹੈ। ਇਹਨਾਂ ਤਿਉਹਾਰਾਂ ਨੂੰ ਮਨਾਉਂਦੇ ਹੋਏ ਪੰਜਾਬੀ ਬਜ਼ੁਰਗ, ਗੱਭਰੂ, ਬੱਚੇ ਅਤੇ ਮੁਟਿਆਰਾਂ ਵੀ ਨੱਚਦੀਆਂ ਹਨ।

ਪੰਜਾਬ ਦਾ ਦੂਸਰਾ ਮੁੱਖ ਨਾਚ ਗਿੱਧਾ ਹੈ। ਇਸ ਨਾਚ ਨੂੰ 'ਗਿੱਧਾ ਪਾਉਣਾ' ਕਿਹਾ ਜਾਂਦਾ ਹੈ। ਗਿੱਧਾ ਭਾਵੇਂ ਕਿਸੇ ਸਮੇਂ ਵੀ ਪਾਇਆ ਜਾ ਸਕਦਾ ਹੈ ਪ੍ਰੰਤੂ ਖ਼ੁਸ਼ੀ ਦੇ ਹਰ ਮੌਕੇ ਇਸ ਦਾ ਪਾਇਆ ਜਾਣਾ ਜ਼ਰੂਰੀ ਬਣ ਜਾਂਦਾ ਹੈ। ਵਿਆਹ ਦੀ ਖ਼ੁਸ਼ੀ ਸਮੇਂ ਇਹ ਇਕ ਰਿਵਾਜ ਵਜੋਂ ਪ੍ਰਚਲਿਤ ਹੋ ਚੁੱਕਾ ਹੈ। ਇਸ ਸਮੇਂ ਦੇ ਗਿੱਧੇ ਨੂੰ ਸਾਧਾਰਨ ਗਿੱਧੇ ਨਾਲੋਂ ਭਿੰਨਤਾ ਦੀ ਦ੍ਰਿਸ਼ਟੀ ਨਾਲ 'ਵਿਆਹ ਦਾ ਗਿੱਧਾ' ਕਿਹਾ ਜਾਂਦਾ ਹੈ। ਸਾਵਣ ਦੇ ਮਹੀਨੇ ਵਿਚ ਇਸਤਰੀਆਂ ਦੇ ਗਿੱਧੇ ਨੂੰ 'ਤੀਆਂ' ਦਾ ਤਿਉਹਾਰ ਕਿਹਾ ਜਾਂਦਾ ਹੈ। ਇਸ ਰੁੱਤ ਵਿਚ ਗਿੱਧਾ ਪਾਉਂਦਿਆਂ ਕੇਵਲ ਨੱਚਿਆ ਹੀ ਨਹੀਂ ਜਾਂਦਾ, ਸਗੋਂ ਮਨ ਦੀ ਉਤੇਜਨਾ ਅਤੇ ਭਾਵਾਂ ਨੂੰ ਪ੍ਰਗਟ ਕਰਨ ਲਈ ਨਾਲ-ਨਾਲ ਗੀਤ ਵੀ ਗਾਏ ਜਾਂਦੇ ਹਨ, ਜਿਨ੍ਹਾਂ ਨੂੰ 'ਬੋਲੀਆਂ' ਕਿਹਾ ਜਾਂਦਾ ਹੈ। ਗਿੱਧਾ ਪਾਉਣ ਸਮੇਂ ਲੜਕੀਆਂ ਘੇਰਾ ਬਣਾ ਕੇ ਖੜੀਆਂ ਹੋ ਜਾਂਦੀਆਂ ਹਨ। ਇਨ੍ਹਾਂ ਵਿੱਚੋਂ ਇਕ ਲੜਕੀ ਘੇਰੇ ਦੇ ਅੰਦਰ ਢੋਲਕੀ ਲੈ ਕੇ ਬੈਠ ਜਾਂਦੀ ਹੈ। ਜਦੋਂ ਕੋਈ ਲੜਕੀ ਘੇਰੇ ਵਿਚ ਪ੍ਰਵੇਸ਼ ਕਰ ਕੇ ਬੋਲੀ ਪਾਉਂਦੀ ਹੈ, ਤਾਂ ਢੋਲਕੀ ਵਜਾਉਣ ਵਾਲੀ ਸੁਚੱਜੇ ਕਲਾਕਾਰ ਦੀ ਭਾਂਤੀ ਢੋਲਕੀ ਵਜਾਉਂਦੀ ਹੈ। ਬੋਲੀ ਪਾਉਣ ਵਾਲੀ ਬੋਲੀ ਦੇ ਲਫ਼ਜ਼ਾਂ ਰਾਹੀਂ ਆਪਣੇ ਹਾਵ-ਭਾਵ ਵੀ ਵਿਖਾਉਂਦੀ ਹੈ।

ਬੋਲੀਆਂ ਦੇ ਉਦਾਹਰਣ ਇਸ ਪ੍ਰਕਾਰ ਹਨ :

1. ਪੰਜਾਬ ਦੇਸ਼ ਦੀਆਂ ਕੁੜੀਆਂ ਵੇਖ ਲਓ, ਮਸਤ ਅੱਲੜ ਮੁਟਿਆਰਾਂ।
   ਭਈ ਘੱਗਰੇ ਇਹਨਾਂ ਦੇ ਐਂਦਾ ਚਮਕਣ, ਜਿਉਂ ਸੋਨੇ ਦੀਆਂ ਤਾਰਾਂ।
2. ਸਾਰੇ ਤੇ ਗਹਿਣੇ ਮੇਰੇ ਮਾਪਿਆਂ ਨੇ ਪਾਏ, ਇੱਕੋ ਤਵੀਤ ਉਹਦੇ ਘਰ ਦਾ ਨੀ।
   ਜਦੋਂ ਲੜਦਾ ਤੇ ਲਾਹ ਦੇਹ, ਲਾਹ ਦੇਹ, ਕਰਦਾ ਨੀ।
3. ਹਾਣ ਦੀਆਂ ਸਭ ਵਿਆਹੀਆਂ ਗਈਆਂ, ਮੈਨੂੰ ਵਿਆਹ ਦਾ ਚਾਅ।
   ਨੀ ਪਟਿਆਲੇ ਮੁੰਡਾ ਪੜ੍ਹਦਾ, ਮਾਏ ਮੈਨੂੰ ਉਹਦੇ ਨਾਲ ਵਿਆਹ।
4. ਜੇ ਮੁੰਡਿਆ ਵੇ ਸਾਡੀ ਤੋਰ ਤੂੰ ਵੇਖਣੀ, ਗੜਵਾ ਲੈ ਦੇ ਚਾਂਦੀ ਦਾ।
   ਲੱਕ ਹਿੱਲੇ ਮਜਾਂਜਣ ਜਾਂਦੀ ਦਾ।

ਅਜਿਹੀਆਂ ਬੋਲੀਆਂ ਪਾਉਂਦੇ ਸਮੇਂ ਬੋਲੀ ਪਾਉਣ ਵਾਲੀ ਕੁੜੀ ਚਾਰ-ਚੁਫੇਰੇ ਘੁੰਮਦੀ ਹੈ ਤਾਂ ਕਿ ਲੋਕ ਉਸ ਨੂੰ ਵੇਖ ਸਕਣ। ਫਿਰ ਘੇਰਾ ਬੰਨ੍ਹ ਕੇ ਦੋ-ਤਿੰਨ ਲੜਕੀਆਂ ਇਕੱਠੀਆਂ ਨੱਚਣਾ ਸ਼ੁਰੂ ਕਰ ਦਿੰਦੀਆਂ ਹਨ। ਇਸੇ ਤਰ੍ਹਾਂ ਬਾਕੀ ਤਿਉਹਾਰਾਂ 'ਤੇ ਵੱਖੋ ਵੱਖਰੀਆਂ ਕਈ ਕਿਸਮ ਦੀਆਂ ਬੋਲੀਆਂ ਗਿੱਧਾ ਪਾਉਂਦੀਆਂ ਪੰਜਾਬਣਾਂ ਵੱਲੋਂ ਗਾਈਆਂ ਜਾਂਦੀਆਂ ਹਨ।

ਪੱਤਰਕਾਰੀ ਰਾਹੀਂ ਵੀ ਪੰਜਾਬੀ ਸੰਗੀਤ ਕਲਾ ਦਾ ਪ੍ਰਚਾਰ ਕੀਤਾ ਜਾਂਦਾ ਹੈ। ਇਸ ਮਾਧਿਅਮ ਰਾਹੀਂ ਪੰਜਾਬੀ ਗੀਤਾਂ, ਸ਼ਬਦਾਂ ਅਤੇ ਪੰਜਾਬੀ ਸੱਭਿਆਚਾਰ ਦੇ ਘੇਰੇ ਅੰਦਰ ਸਮੋਏ ਦੂਸਰੇ ਪੱਖਾਂ 'ਤੇ ਰੌਸ਼ਨੀ ਪਾਈ ਜਾਂਦੀ ਹੈ ਜਿਨ੍ਹਾਂ ਨੂੰ ਪੜ੍ਹ ਕੇ ਪਾਠਕ ਇਸ ਕਲਾ ਦੇ ਆਨੰਦ ਨੂੰ ਮਾਣ ਸਕਦੇ ਹਨ।

# ਮਨ-ਮਰਜ਼ੀ

**ਪ੍ਰਸ਼ਨ :** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜਿਹੜੇ 31 ਰਾਗ ਦਰਜ ਹਨ, ਕੀ ਤੁਸੀਂ ਉਹਨਾਂ ਸਾਰਿਆਂ ਦਾ ਗਾਇਨ ਕਰ ਸਕਦੇ ਹੋ ?

**ਉੱਤਰ :** ਸਾਨੂੰ ਉਹਨਾਂ ਸਾਰਿਆਂ ਰਾਗਾਂ ਨੂੰ ਗਾਉਣ ਦੀ ਜ਼ਰੂਰਤ ਵੀ ਕੀ ਹੈ, ਜਦ ਕਿ ਸਾਡੀ ਮਨ-ਮਰਜ਼ੀ ਨਾਲ ਗਲਾ ਫੇਰਿਆ ਹੋਇਆ ਅਤੇ ਆਪਣੀ ਮਰਜ਼ੀ ਨਾਲ ਸੁਰਾਂ ਲਗਾ ਕੇ ਆਪਣੇ ਬਣਾਏ ਹੋਏ ਗੀਤਾਂ ਨਾਲ ਸਰ ਸਕਦਾ ਹੈ।

**ਪ੍ਰਸ਼ਨ :** ਫਿਰ ਤਾਂ ਕੱਲ੍ਹ ਨੂੰ ਤੁਸੀਂ ਇਹ ਵੀ ਕਹਿ ਸਕਦੇ ਹੋ ਕਿ ਬਾਣੀ ਪੜ੍ਹਨ ਅਤੇ ਸੁਣਨ ਦੀ ਕੀ ਲੋੜ ਹੈ, ਕਿਉਂਕਿ ਆਪਣੀ ਬਣਾਈ ਹੋਈ ਕਵਿਤਾ ਅਤੇ ਮਨ-ਮਰਜ਼ੀ ਦੀਆਂ ਗੰਢੀਆਂ ਹੋਈਆਂ ਗੱਲਾਂ (ਤੁਕਾਂ) ਹੀ ਬਥੇਰੀਆਂ ਹਨ ?

**ਉੱਤਰ :** ਗੁਰਬਾਣੀ ਤਾਂ ਇਕ ਇੱਜ਼ਤ ਦਾ ਸਥਾਨ ਰੱਖਦੀ ਹੈ, ਕਿਉਂਕਿ ਗੁਰੂ ਸਾਹਿਬ ਜੀ ਨੇ ਫ਼ੁਰਮਾਇਆ ਹੈ ਕਿ, "ਪੋਥੀ ਪਰਮੇਸਰ ਕਾ ਥਾਨੁ ॥"

**ਪ੍ਰਸ਼ਨ :** ਅੱਛਾ! ਠੀਕ ਹੈ ਭਾਈ ਜੀ, ਤੁਸੀਂ ਜਿਹੜੀ ਗੁਰਬਾਣੀ ਦੀ ਇੱਜ਼ਤ ਮਨ ਵਿਚ ਰੱਖਦੇ ਹੋ, ਇਸ ਲਈ ਤੁਹਾਡਾ ਜੀਵਨ ਧੰਨਤਾ ਦੇ ਯੋਗ ਹੈ। ਪਰ ਰਾਗਾਂ ਦਾ ਸਹੀ ਗਿਆਨ ਨਹੀਂ ਰੱਖਦੇ ਅਤੇ ਨਾ ਹੀ ਉਹਨਾਂ ਵੱਲ ਧਿਆਨ ਦੇ ਉਹਨਾਂ ਨੂੰ ਅਪਨਾਉਣ ਦੀ ਕੋਸ਼ਿਸ਼ ਕਰਦੇ ਹੋ, ਨਾ ਹੀ ਉਨ੍ਹਾਂ ਦੀ ਮਨ ਵਿਚ ਇੱਜ਼ਤ ਕਰਦੇ ਹੋ। ਸੋ ਫੇਰ ਤਾਂ ਭਾਈ ਸਾਹਿਬ ਜੀ ਤੁਹਾਡੀ ਤਾਂ ਉਹ ਗੱਲ ਹੋਈ ਕਿ ਪ੍ਰਸ਼ਾਦਾ ਛਕਣ ਵੇਲੇ ਫੁਲਕਾ ਹੱਥਾਂ 'ਤੇ ਚੱਕ ਲਉ ਅਤੇ ਸਬਜ਼ੀ ਭੁੰਜੇ ਸੁੱਟ ਦਿਉ। ਪਹਿਲਾਂ ਇਸ਼ਨਾਨ ਕਰ ਲਉ, ਫਿਰ ਆਪਣੇ ਉੱਤੇ ਮਿੱਟੀ ਪਾ ਲਉ। ਇਕ ਪਾਸੇ ਮਿੱਤਰਤਾ ਕਰੋ, ਦੂਸਰੇ ਪਾਸੇ ਕੌੜੀਆਂ ਅੱਖਾਂ ਨਾਲ ਵੇਖੋ, ਇਕ ਪਾਸੇ ਦੁੱਧ ਦੀ ਸੰਭਾਲ ਕਰੋ; ਦੂਸਰੇ ਪਾਸੇ ਘਿਉ ਦਾ ਘੜਾ ਰੋੜ੍ਹੀ ਜਾਉ। ਮਾਂ ਦੀ ਇੱਜ਼ਤ ਕਰੋ ਅਤੇ ਪਿਉ ਨੂੰ ਗਾਲ੍ਹਾਂ ਕੱਢੋ। ਸੋ ਇਹ ਗੱਲ ਤੁਹਾਡੇ ਵਿਚਾਰਾਂ ਨਾਲ ਤੋਲੀ ਨਹੀਂ ਜਾ ਸਕਦੀ। ਕਿਉਂਕਿ ਤੁਸੀਂ ਗੁਰਬਾਣੀ ਦੀ ਇੱਜ਼ਤ ਤਾਂ ਕਰਦੇ ਹੋ ਅਤੇ ਪੂਰਾ ਮਾਣ ਦਿੰਦੇ ਹੋ ਪਰ ਰਾਗਾਂ ਨੂੰ ਬੁਰੀ ਨਜ਼ਰ ਨਾਲ ਵੇਖਦੇ ਹੋ। ਗੁਰਬਾਣੀ ਨੂੰ ਸ਼ੁੱਧ ਪੜ੍ਹਨ ਦੀ ਕੋਸ਼ਿਸ਼ ਕਰਦੇ ਹੋ, ਪ੍ਰੰਤੂ ਰਾਗਾਂ ਦਾ ਅਨਰਥ ਕਰਦੇ ਹੋ, ਅਤੇ ਅਨਰਥ ਵੀ ਇਸ ਹੱਦ ਤੀਕ ਕਿ ਰਾਗ ਸ੍ਰੀ, ਗਉੜੀ, ਨਟ, ਮਾਲੀ ਗਉੜਾ ਆਦਿ ਰਾਗ ਗਾਉਣੇ ਤਾਂ ਇਕ ਪਾਸੇ ਰਹੇ, ਤੁਸੀਂ ਆਸਾ, ਬਿਲਾਵਲ ਆਦਿ ਰਾਗਾਂ ਨੂੰ ਵੀ ਸ਼ੁਧ ਗਾਉਣਾ ਛੱਡ ਦਿੱਤਾ ਹੈ। ਇਸਦਾ ਕਾਰਨ ਕੀ ਹੈ ?

**ਉੱਤਰ :** ਕਿਉਂਕਿ ਅਸੀਂ ਤਾਂ ਅੱਜ ਕੱਲ੍ਹ ਖ਼ਾਸ ਕਰਕੇ ਫ਼ਿਲਮੀ ਗਾਇਕਾਂ ਦੀ ਜਿਵੇਂ ਕਿ ਕੇ.ਐਲ. ਸਹਿਗਲ, ਮੁਹੰਮਦ ਰਫ਼ੀ, ਲਤਾ, ਸੁਰੈਯਾ, ਆਸ਼ਾ ਭੌਂਸਲੇ, ਸ਼ਮਸ਼ਾਦ ਬੇਗਮ, ਮਹਿੰਦੀ ਹਸਨ ਆਦਿ ਗਾਇਕਾਂ ਦੀ ਜ਼ਿਆਦਾ ਰੀਸ ਕਰ ਰਹੇ ਹਾਂ ਅਤੇ ਆਪਣੇ ਅਸਲੀ ਮਿਸ਼ਨ ਨੂੰ ਛੱਡ ਦਿੱਤਾ ਹੈ। ਕਿਉਂਕਿ ਉਪਰੋਕਤ ਗਾਇਕ ਗ਼ਜ਼ਲ, ਠੁਮਰੀ, ਟੱਪਾ ਆਦਿ ਹਲਕੇ ਫੁਲਕੇ ਫ਼ਿਲਮੀ ਗੀਤਾਂ ਦੇ ਗਾਇਕ ਹਨ ਅਤੇ ਉਨ੍ਹਾਂ ਨੂੰ ਇਹ ਹੱਕ ਹਾਸਲ ਹੈ

ਕਿ ਜਿਵੇਂ ਮਰਜ਼ੀ ਕਰੇ, ਭਾਵ ਉਨ੍ਹਾਂ ਦਾ ਗਾਉਣ ਦਾ ਆਪਣਾ ਢੰਗ ਹੈ। ਜਿਵੇਂ ਵੀ ਹੋ ਸਕੇ ਵੱਧ ਤੋਂ ਵੱਧ ਰਸਦਾਇਕ, ਸੁਰੀਲਾਪਨ, ਮਿੱਠਾਪਨ ਵਧਾਉਣ ਲਈ ਉਹ ਅਨੇਕਾਂ ਰਾਗਾਂ ਦੀਆਂ ਸੁਰਾਂ ਨੂੰ ਅਦਲ-ਬਦਲ ਕਰ ਅਤੇ ਕਈ ਰਾਗਾਂ ਦੇ ਸੁਰ ਆਪੋ ਵਿਚ ਮਿਸ਼ਰਤ ਕਰ ਕੇ ਸਰੋਤਿਆਂ ਅੱਗੇ ਪੇਸ਼ ਕਰ ਸਕਦੇ ਹਨ। ਪਰ ਇਥੇ ਤਾਂ ਗੁਰਮਤਿ ਸੰਗੀਤ ਦੀ ਸ਼ੈਲੀ ਹੀ ਵੱਖਰੀ ਹੈ।

ਜੇਕਰ ਹੋਰ ਡੂੰਘਿਆਈ ਵਿਚ ਜਾਈਏ ਤਾਂ ਵੱਡੇ ਤੋਂ ਵੱਡਾ ਮੁਸਲਮਾਨ ਗਾਇਕ ਜਿਹੜਾ ਵੀ ਰਾਗ ਗਾਏਗਾ, ਉਸ ਦਾ ਸ਼ੁੱਧ ਰੂਪ ਹੀ ਪੇਸ਼ ਕਰੇਗਾ। ਜਦ ਕਿ ਉਹਨਾਂ ਦੇ ਕੁਰਾਨ ਸ਼ਰੀਫ਼ ਵਿਚ ਰਾਗਾਂ ਬਾਰੇ ਕੋਈ ਜ਼ਿਕਰ ਹੀ ਨਹੀਂ ਕੀਤਾ ਮਿਲਦਾ। ਅਰਥਾਤ ਉਨ੍ਹਾਂ ਦੀ ਸ਼ਰ੍ਹਾ ਵਿਚ ਰਾਗ ਗਾਉਣ ਵਾਲੇ ਲਈ ਕੋਈ ਥਾਂ ਹੀ ਨਹੀਂ ਹੈ।

ਹਿੰਦੂ ਗੁਣੀ ਲੋਕ ਵੀ ਜਦ ਕੋਈ ਰਾਗ ਅਲਾਪਦੇ ਹਨ ਤਾਂ ਉਸ ਨੂੰ ਸ਼ੁੱਧ ਰੂਪ ਵਿਚ ਹੀ ਅਲਾਪਦੇ ਹਨ ਕਿਉਂਕਿ ਉਨ੍ਹਾਂ ਦੇ ਵੇਦਾਂ ਵਿਚ ਰਾਗਾਂ ਬਾਰੇ ਕਾਫ਼ੀ ਵਿਸਥਾਰ ਪੂਰਵਕ ਲਿਖਿਆ ਗਿਆ ਹੈ। ਬਾਕੀ ਬਾਈਬਲ ਦੇ ਪ੍ਰਕਾਸ਼ਕਾਂ ਦੀ ਤਾਂ ਗੱਲ ਕਰਨੀ ਹੀ ਕੀ ਹੈ ਜਦ ਕਿ ਉਨ੍ਹਾਂ ਦੇ ਰਾਗਾਂ ਦੀ ਸ਼ੈਲੀ ਹੀ ਵੱਖਰੀ ਹੈ।

ਪਰ ਪਵਿੱਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਤਾਂ ਅਠਾਰਾਂ ਪੁਰਾਣ, ਛੇ ਸ਼ਾਸਤਰਾਂ, ਚਾਰ ਵੇਦਾਂ, ਸਤਾਈ ਸਿਮਰਤੀਆਂ ਅਤੇ ਸਾਹਿਤਾਂ-ਵੇਦਾਂ ਦਾ ਤੱਤ ਸਮਝਿਆ ਜਾਂਦਾ ਹੈ। ਭਾਵ ਕਿ ਸਾਰਿਆਂ ਗ੍ਰੰਥਾਂ ਦਾ ਮਤ ਇਕੱਤਰ ਕਰ ਕੇ ਇਕ ਵਿਸਥਾਰ ਪੂਰਵਕ ਪਵਿੱਤਰ ਸਿਧਾਂਤ ਬਣਾ ਦਿੱਤਾ ਗਿਆ ਹੈ, ਜਿਵੇਂ ਕਿ:

**ਸਗਲ ਮਤਾਂਤ ਕੇਵਲ ਹਰਿ ਨਾਮ॥ ਗੋਬਿੰਦ ਭਗਤ ਕੈ ਮਨਿ ਬਿਸ੍ਰਾਮ॥**
*(ਗਉੜੀ ਸੁਖਮਨੀ ਮ: ੫, ਪੰਨਾ 296)*

**ਬੇਦ ਕਤੇਬ ਕਹਹੁ ਮਤ ਝੂਠੇ, ਝੂਠਾ ਜੋ ਨ ਬਿਚਾਰੈ॥** *(ਪ੍ਰਭਾਤੀ ਕਬੀਰ ਜੀ, ਪੰਨਾ 1350)*

**ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ॥** *(ਸੂਹੀ ਮ: ੫, ਪੰਨਾ 761)*

**ਪ੍ਰਸ਼ਨ :** ਕੀ ਤੁਸੀਂ ਕਿਸੇ ਗੁਣੀ ਪੁਰਸ਼ ਦੀ 12-14 ਸਾਲ ਸੇਵਾ ਕਰ ਕੇ ਪ੍ਰਸੰਨਤਾ ਲਈ ਹੈ ? ਕੀ ਤੁਸੀਂ ਕਿਸੇ ਗਾਇਕ ਕੋਲੋਂ ਕਿਸੇ ਇਕ ਰਾਗ ਦੀ ਸਾਧਨਾ ਦੁਆਰਾ ਸਹੀ ਸਰੂਪ ਗਾ ਲੈਣ ਦੀ ਪ੍ਰਾਪਤੀ ਕੀਤੀ ਹੈ। ਕੀ ਤੁਸੀਂ ਕਿਸੇ ਮਹਾਂਪੁਰਸ਼ ਕੋਲੋਂ ਕੋਈ ਸ਼ਬਦ ਲੈ ਕੇ ਕਿਸੇ ਇਕ ਅਸਥਾਨ 'ਤੇ ਲੰਬਾ ਅਰਸਾ ਰਹਿ ਕੇ, ਸੰਸਾਰ ਤੋਂ ਮਨ ਨੂੰ ਉਪਰਾਮ ਕਰ ਕੇ, ਵਿਸ਼ੇ-ਵਿਕਾਰਾਂ ਤੋਂ ਮਨ ਨੂੰ ਹੋੜ, ਸਮਾਧੀ ਲਗਾ, ਅੱਖਾਂ ਮੀਟ, ਮਨ ਨੂੰ ਜੋੜ ਕੇ ਉਸ ਸ਼ਾਂਤ ਰਸਤੇ ਦੀ ਸਾਧਨਾ ਕੀਤੀ ਹੈ। ਚਲੋ, ਇਸ ਨੂੰ ਇਥੇ ਹੀ ਛੱਡ ਦਿਉ ਕਿਉਂਕਿ ਪਰਮੇਸ਼੍ਵਰ ਦੀ ਇਬਾਦਤ ਤਾਂ ਬਹੁਤ ਦੂਰ ਦੀ ਗੱਲ ਹੈ। ਕੀ ਤੁਸੀਂ ਸੰਸਾਰਕ ਵਿਵਹਾਰ ਕਰਨ ਲਈ ਦਸ-ਪੰਦਰਾਂ ਸਾਲ ਕਿਸੇ ਪ੍ਰਾਇਮਰੀ ਜਾਂ ਹਾਈ ਸਕੂਲ, ਕਾਲਜ ਵਿਚ ਪੜ੍ਹਾਈ ਕੀਤੀ ਹੈ ?

**ਉੱਤਰ :** ਸੋ ਭਾਈ ਸਾਹਿਬ ਜੀ, ਮੈਂ ਤਾਂ ਇਹ ਵੀ ਸੁਣਿਆ ਹੈ ਕਿ ਗੋਰਖ ਨਾਥ 12 ਸਾਲਾਂ ਬਾਅਦ ਫਹੁੜੀ ਦਾ ਨਾਮ ਹੀ ਗੁਲਸਫ਼ਾ ਦੱਸਦਾ ਸੀ। ਪੁਰਾਣੇ ਮਿਰਾਸੀ ਲੋਕ ਸੰਗੀਤ ਦੀ ਵਿਦਿਆ ਕਿਸੇ ਨੂੰ ਨਹੀਂ ਦੱਸਦੇ ਸੀ, ਘਰ ਦੀ ਵਿਦਿਆ ਘਰ ਹੀ ਰੱਖਦੇ ਸਨ। ਇਸ ਲਈ ਦੂਸਰੇ ਨੂੰ 12-12 ਸਾਲ ਹੁੱਕੇ 'ਤੇ ਅੱਗ ਰੱਖਣ ਲਈ ਹੀ ਲਾ ਛੱਡਦੇ ਸਨ, ਪਰ ਉਹ ਕਿਸੇ ਨਾ ਕਿਸੇ ਮਰਾਤਬੇ 'ਤੇ ਤਾਂ ਪਹੁੰਚ ਹੀ ਜਾਂਦਾ ਸੀ। ਇਸ ਤਰ੍ਹਾਂ ਕਿਸੇ ਵੀ ਪ੍ਰਾਣੀ ਵੱਲੋਂ ਕੀਤੀ ਗਈ ਨਿਸ਼ਕਾਮ ਸਾਧਨਾ ਹਮੇਸ਼ਾ ਦੁਨੀਆ ਵਾਸਤੇ ਚਾਨਣ ਮੁਨਾਰਾ ਸਿੱਧ ਹੁੰਦੀ ਹੈ। ਅਧਿਆਤਮਿਕਤਾ ਨਾਲ ਸੰਬੰਧਿਤ ਸਾਹਿਤ ਦੇ ਇਤਿਹਾਸ ਵਿਚ

ਇਸ ਬਾਬਤ ਅਨੇਕਾਂ ਪਰਿਮਾਣ ਪ੍ਰਾਪਤ ਹਨ। ਮੀਰਾਂ ਬਾਈ ਦੀ ਭਗਵਾਨ ਕ੍ਰਿਸ਼ਨ ਪ੍ਰਤੀ ਪ੍ਰੇਮ ਭਗਤੀ, ਹਨੂੰਮਾਨ ਜੀ ਦੀ ਸਾਰੀ ਉਮਰ ਰਾਮ-ਉਪਾਸ਼ਨਾ ਅਤੇ ਬਿਦਰ ਜੀ ਵੱਲੋਂ ਸ਼ਰਧਾ ਭਾਵਨਾ ਨਾਲ ਕ੍ਰਿਸ਼ਨ ਜੀ ਵਾਸਤੇ ਅਭਿਵਿਅਕਤ ਕੀਤਾ ਗਿਆ ਮੋਹ-ਸੰਬੰਧ ਅਜਿਹੀ ਭਗਤੀ ਦੀਆਂ ਬਹੁ-ਚਰਚਿਤ ਮਿਸਾਲਾਂ ਹਨ। ਇਸੇ ਤਰ੍ਹਾਂ ਹੀ ਭਾਈ ਲਹਿਣਾ ਜੀ ਨੇ ਗੁਰੂ ਨਾਨਕ ਸਾਹਿਬ ਜੀ ਦੇ ਹੁਕਮ ਨਾਲ ਗੰਦੇ ਨਾਲੇ ਵਿਚ ਵੜਨਾ ਹੀ ਭਗਤੀ ਸਮਝੀ ਅਤੇ ਗਾਰੇ ਨਾਲ ਲੱਥ ਪੱਥ ਪਰਾਲੀ ਨੂੰ ਚੁੱਕਦਿਆਂ ਜੋ ਗਾਰੇ ਦੇ ਛਿੱਟੇ ਉਪਰ ਪਏ ਉਨ੍ਹਾਂ ਨੂੰ ਕੇਸਰ ਸਮਝਿਆ। ਸ੍ਰੀ ਗੁਰੂ ਅਮਰਦਾਸ ਜੀ 12 ਸਾਲ ਦੀ ਸੇਵਾ ਤੋਂ ਉਪ੍ਰੰਤ ਪਰਮੇਸ਼੍ਵਰ ਰੂਪ ਹੋ ਗਏ।

ਭਾਈ ਮੰਝ ਨੇ ਬਾਰਾਂ ਸਾਲ ਲੰਗਰ ਦੀ ਸੇਵਾ ਕੀਤੀ ਅਤੇ ਸਰਬ ਸ਼ਕਤੀਮਾਨ ਗੁਰੂ ਸਾਹਿਬ ਨੇ ਉਨ੍ਹਾਂ ਨੂੰ ਮੰਜੀ ਦੀ ਬਖ਼ਸ਼ਿਸ਼ ਕੀਤੀ। ਇਸ ਕਰਕੇ ਕੋਈ ਵੀ ਵੱਡਾ ਕੰਮ ਕਰਨਾ ਹੋਵੇ ਜਾਂ ਕਿਸੇ ਵੱਡੀ ਮੰਜ਼ਿਲ 'ਤੇ ਪਹੁੰਚਣਾ ਹੋਵੇ, ਉਸ ਨੂੰ ਕੁਰਬਾਨੀ ਕਰਨ ਅਤੇ ਵਕਤ ਦੇਣ ਦੀ ਜ਼ਰੂਰਤ ਹੈ।

ਜਿਹੜੇ ਗੁਣੀ ਲੋਕ ਰਾਗ ਗਾਉਣ ਵਾਲੇ ਹਨ, ਉਹ ਨਾ ਕਿਸੇ ਦੀ ਲੋੜ ਹੀ ਰੱਖਦੇ ਹਨ, ਬਲਕਿ ਰੱਖਣਾ ਵੀ ਪਸੰਦ ਨਹੀਂ ਕਰਦੇ। ਮੈਂ ਤਾਂ ਇਹ ਵੀ ਕਹਾਂਗਾ ਕਿ ਨਾਮ ਜਪਣਾ ਤੇ ਰਾਗ ਸਿੱਖਣਾ ਇੱਕੋ ਜਿਹੀ ਸਮਾਨਤਾ ਹੈ। ਪੁਰਾਤਨ ਰਿਸ਼ੀਆਂ ਮੁਨੀਆਂ ਕੋਲੋਂ ਇਕ ਸ਼ਬਦ ਦੀ ਅਰਾਧਨਾ ਲੈ ਕੇ 12-12 ਅਤੇ 20-20 ਸਾਲ ਉਸ ਸ਼ਬਦ ਦੀ ਅਰਾਧਨਾ ਕਰਦੇ ਰਹਿੰਦੇ ਸਨ।

ਇਸ ਤਰ੍ਹਾਂ ਹੀ ਮੀਆਂ ਤਾਨਸੈਨ ਨੇ ਸੰਗੀਤ ਦੀ ਪ੍ਰਾਪਤੀ ਕੀਤੀ ਤਾਂ ਹਰੀਦਾਸ ਜੀ ਦੀ ਸੇਵਾ ਕਰ ਕੇ ਹੀ ਕੀਤੀ ਅਤੇ ਇਸ ਤਰ੍ਹਾਂ ਸੰਗੀਤ ਜਗਤ ਵਿਚ ਉਸਦੀ ਪ੍ਰਵਾਨਗੀ ਹੋਈ। ਪੰਡਿਤ ਓਅੰਕਾਰ ਨਾਥ ਜੀ ਨੇ ਵੀ 12 ਸਾਲ ਪੰਡਿਤ ਵਿਸ਼ਨੂੰ ਦਿਗੰਬਰ ਜੀ ਦੀ ਸੇਵਾ ਕਰਨ ਤੋਂ ਬਾਅਦ ਹੀ ਪ੍ਰਵਾਨਗੀ ਲਈ। ਦੂਰ ਦੀ ਗੱਲ ਤਾਂ ਕੀ ਕਰਨੀ ਹੈ, ਮੇਰੇ ਆਪਣੇ ਉਸਤਾਦ ਨੇ ਮੈਨੂੰ ਵੀ ਛੇ ਮਹੀਨੇ ਕੇਦਾਰੇ ਦਾ ਆਲਾਪ, ਦੋ ਸਾਲ ਦੇਸੀ ਦਾ ਆਲਾਪ ਅਤੇ ਛੇ ਮਹੀਨੇ ਤੋਂ ਵੱਧ ਭੈਰਵੀ ਦਾ ਆਲਾਪ ਹੀ ਕਰਾਉਂਦੇ ਰਹੇ। ਜਿਹੜੇ ਪੁਰਾਣੇ ਤਪੱਸਵੀ ਲੋਕ ਸਨ, ਉਹ ਸੰਗੀਤ ਵਿਦਿਆ ਹਾਸਲ ਕਰਨ ਅਤੇ ਨਾਮ ਸਿਮਰਨ ਨਾਲ ਮੁਕਤੀ ਹਾਸਲ ਕਰਨ ਲਈ ਹੀ ਤਪੱਸਿਆ ਕਰਦੇ ਸਨ।

ਇਹ ਦੋਵੇਂ ਵਿਦਿਆ ਇੱਕੋ ਜਿਹਾ ਸਥਾਨ ਰੱਖਦੀਆਂ ਹਨ ਅਤੇ ਇਹਨਾਂ ਦੇ ਘਰ ਅਸਥਾਨ ਵੀ ਨਜ਼ਦੀਕ-ਨਜ਼ਦੀਕ ਹੀ ਹਨ। ਪਰ ਪਾਉਂਦੇ ਉਹੋ ਹੀ ਹਨ ਜਿਹੜੇ ਦੁਨੀਆ ਦੀਆਂ ਵਾਸ਼ਨਾਵਾਂ ਤੋਂ ਉੱਪਰ ਉੱਠ ਕੇ ਮਹਾਂ-ਪੁਰਖਾਂ, ਉਸਤਾਦਾਂ ਅਤੇ ਗੁਰਮੁਖਾਂ ਦੀ ਸੇਵਾ ਕਰਦੇ ਹਨ, ਜਿਵੇਂ ਮੀਰਾਂ ਬਾਈ, ਭਗਤ ਸੂਰਦਾਸ ਜੀ ਅਤੇ ਜੈ ਦੇਵ ਜੀ, ਆਦਿ।

ਜਿਵੇਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮੋਹਣ ਜੀ ਕੋਲੋਂ ਪੋਥੀਆਂ ਲੈਣ ਲਈ ਕੀਰਤਨ ਅਤੇ ਰਾਗ ਦੁਆਰਾ ਹੀ ਉਹਨਾਂ ਨੂੰ ਤਾਨਪੂਰੇ ਰਾਹੀਂ ਆਪ ਗਾਇਨ ਕਰ ਕੇ ਪ੍ਰਸੰਨ ਕੀਤਾ ਸੀ। ਕਿਉਂਕਿ ਰਾਗ ਦੁਆਰਾ ਗਾਈ ਹੋਈ ਬਾਣੀ ਹੀ ਆਤਮਾ ਨੂੰ ਸਹੀ ਅਨੰਦ ਦੇ ਸਕਦੀ ਹੈ। ਇਥੋਂ ਤਕ ਕੈਨੇਡਾ ਅਤੇ ਅਮਰੀਕਾ ਦੇ ਬਾਰਡਰੀ ਹੱਦ 'ਤੇ ਅਸਾਂ ਨੇ ਮੱਛੀਆਂ ਨੂੰ ਵੀ ਰਾਗ ਗਾਉਂਦੀਆਂ ਦੇਖਿਆ ਅਤੇ ਸੁਣਿਆ ਹੈ।

# ਕਿਤਾਬ ਲਿਖਣ ਦੀ ਲੋੜ ਕਿਉਂ ਪਈ

ਪੰਜਾਬ ਦੇ ਵਿਰਸੇ ਦਾ ਇਤਿਹਾਸਕ ਅਤੇ ਸੱਭਿਆਚਾਰਕ ਸਰਵੇਖਣ ਇਹ ਸਪੱਸ਼ਟ ਕਰਦਾ ਹੈ ਕਿ ਸੂਰਬੀਰਤਾ, ਰਾਜਨੀਤੀ, ਖੇਤੀਬਾੜੀ, ਸੰਸਕ੍ਰਿਤੀ, ਸੱਭਿਅਤਾ, ਵਿਦਿਆ, ਭਾਸ਼ਾ, ਵਿਗਿਆਨ ਅਤੇ ਕਲਾ ਆਦਿ ਹਰੇਕ ਖੇਤਰ ਵਿਚ ਹੀ ਪੰਜਾਬ ਦੀ ਧਰਤੀ ਨੂੰ ਕੇਵਲ ਭਾਰਤ ਦੀ ਹੀ ਨਹੀਂ, ਸਗੋਂ ਸਮੁੱਚੇ ਸੰਸਾਰ ਦੀ ਅਗਵਾਈ ਕਰਨ ਵਾਲੇ ਮਹਾਂ-ਪੁਰਖਾਂ ਦੀ ਜਨਣੀ ਹੋਣ ਦਾ ਗੌਰਵ ਪ੍ਰਾਪਤ ਹੈ। ਵਿਦਵਾਨਾਂ ਦੇ ਪ੍ਰਵਾਨਿਤ ਮਤ ਅਨੁਸਾਰ ਪਵਿੱਤਰ ਗ੍ਰੰਥਾਂ ਅਤੇ ਗ੍ਰੰਥਕਾਰਾਂ ਨੂੰ ਜਨਮ ਦੇਣ ਵਾਲੀ ਪੰਜਾਬ ਦੀ ਇਹ ਪੁੰਨ-ਭੂਮੀ ਸੰਗੀਤ ਅਤੇ ਹੋਰ ਲਲਿਤ ਕਲਾਵਾਂ ਦੀ ਜਨਣੀ ਕਹਾਉਣ ਦੀ ਹੱਕਦਾਰ ਵੀ ਹੈ। ਇਸ ਦੇ ਜੰਗਲਾਂ ਨੇ ਕਲਾ ਨੂੰ ਜਨਮ ਦਿੱਤਾ, ਇਸ ਦੇ ਰਿਸ਼ੀਆਂ ਮੁਨੀਆਂ, ਅਵਤਾਰਾਂ ਨੇ ਇਸ ਦੀ ਉਪਮਾ ਭਰੇ ਗੀਤ ਗਾਏ, ਵਸਨੀਕਾਂ ਨੇ ਇਸ ਨੂੰ ਅਪਣਾਇਆ ਅਤੇ ਦੇਵਤਿਆਂ ਨੇ ਇਸ ਕਲਾ ਨੂੰ ਆਪਣੇ ਹਿਰਦੇ ਵਿਚ ਥਾਂ ਦਿੱਤੀ। ਇਸੇ ਧਰਤੀ ਨੇ ਸੰਗੀਤ ਸੰਸਾਰ ਨੂੰ ਗੰਧਰਵ ਵੇਦ, ਨਾਟ ਸ਼ਾਸਤਰ, ਬ੍ਰਿਹਦੇ ਦੇਸੀ, ਸੰਗੀਤ-ਰਤਨਾਕਰ ਅਤੇ ਸੰਗੀਤ ਮਕਰੰਦ ਆਦਿ ਅਨੇਕ ਮਹਾਨ ਗ੍ਰੰਥ ਭੇਟ ਕੀਤੇ। ਇਸੇ ਤਰ੍ਹਾਂ ਹੀ ਗੁਰੂ ਨਾਨਕ ਦੇਵ ਜੀ, ਹਰੀਦਾਸ, ਤਾਨਸੈਨ, ਬੈਜੂਬਾਵਰਾ, ਗੁਰੂ ਅਰਜਨ ਦੇਵ ਜੀ, ਸਿਆਸਤ ਖ਼ਾਨ ਅਤੇ ਸਦਾਰੰਗ ਆਦਿ ਨੇ ਉਪਰੋਕਤ ਗ੍ਰੰਥਾਂ ਵਿਚ ਰਾਗ ਵਿਦਿਆ ਦੇ ਚਮਤਕਾਰੀ ਰੂਪ ਨੂੰ ਪ੍ਰਗਟ ਕੀਤਾ।

ਨਿਰੰਤਰ ਪਰਿਵਰਤਨਸ਼ੀਲਤਾ ਦੇ ਦੌਰ ਵਿੱਚੋਂ ਗੁਜ਼ਰਦੀ ਹੋਈ ਇਹ ਸੂਖਮ ਕਲਾ ਆਧੁਨਿਕ ਕਾਲ ਵਿਚ ਪ੍ਰਵੇਸ਼ ਹੋਈ ਹੈ। ਪ੍ਰੰਤੂ ਅਫ਼ਸੋਸ ਦੀ ਗੱਲ ਹੈ ਕਿ ਪਦਾਰਥਵਾਦੀ ਯੁਗ ਵਿਚ ਇਸ ਕਲਾ ਦੀ ਉੱਨਤੀ ਅਤੀਤ ਦੇ ਮੁਕਾਬਲੇ ਤੁਛ ਪ੍ਰਤੀਤ ਹੁੰਦੀ ਹੈ। ਇਸ ਪੁਸਤਕ ਰਾਹੀਂ ਅਸੀਂ ਇਸ ਮਹਾਨ ਕਲਾ ਦੇ ਗੌਰਵ ਨੂੰ ਪੂਰਨ-ਸੁਰਜੀਤ ਕਰਨ ਲਈ ਇਕ ਉਪਰਾਲਾ ਮਾਤਰ ਹੀ ਕੀਤਾ ਹੈ। ਖ਼ਿਆਲਾਂ ਦੀ ਪ੍ਰਸਤੁਤੀ ਵਿਚ ਹੋਰ ਸੰਭਾਵਨਾਵਾਂ ਦੀ ਗੁੰਜਾਇਸ਼ ਵੀ ਅਜੇ ਬਾਕੀ ਹੈ। ਤੱਥਾਂ ਦੀ ਪੁਸ਼ਟੀ ਅਤੇ ਵਿਚਾਰਾਂ ਦਾ ਮੰਥਨ ਇਕ ਖ਼ਾਹਿਸ਼ ਵਜੋਂ ਸਾਕਾਰ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ।

ਹਰ ਇਨਸਾਨ ਦੇ ਅੰਦਰ ਇਕ ਖ਼ਾਹਿਸ਼ ਜਨਮ ਲੈਂਦੀ ਹੈ। ਸਭ ਤੋਂ ਪਹਿਲਾਂ ਉਸ ਨੂੰ ਖਾਣ ਦੀਆਂ ਚੀਜ਼ਾਂ ਸੁੱਝਦੀਆਂ ਹਨ, ਫਿਰ ਪਹਿਨਣ ਦੀਆਂ, ਫਿਰ ਰਿਹਾਇਸ਼ ਦੀਆਂ, ਮਿਲਾਪ ਦੀਆਂ ਅਤੇ ਸਰੀਰਕ ਸੁਖ ਆਦਿ ਦੀਆਂ। ਜੇਕਰ ਸਭ ਤੋਂ ਪਹਿਲਾਂ ਇਕ ਹੀ ਗੱਲ 'ਤੇ ਵਿਚਾਰ ਕੀਤੀ ਜਾਵੇ ਤਾਂ ਇਨਸਾਨ ਸੋਚਦਾ ਹੈ ਕਿ ਮੇਰੇ ਘਰ ਦੇ ਸਾਹਮਣੇ ਇਕ ਦਰੱਖ਼ਤ ਹੋਣਾ ਚਾਹੀਦਾ ਹੈ। ਦਰੱਖ਼ਤਾਂ ਦੇ ਪ੍ਰਤੱਖ ਅਤੇ ਪ੍ਰੋਖ ਰੂਪ ਵਿਚ ਨਜ਼ਰ ਆਉਂਦੇ ਗੁਣਾਂ ਦੇ ਆਧਾਰ 'ਤੇ ਚੋਣ ਕਰਨ ਉਪ੍ਰੰਤ ਵਧੀਆ ਗੁਣਾਂ ਦਾ ਮਾਲਕ ਫਲਾਂ ਦਾ ਰਾਜਾ ਅੰਬ ਹੀ ਬੀਜਿਆ ਜਾਂਦਾ ਹੈ, ਕਿਉਂਕਿ ਮਹਾਂ-ਪੁਰਖਾਂ ਦੇ ਮੁਖਾਰਬਿੰਦ ਤੋਂ ਇਸ ਦੀ ਉਪਮਾ ਵੀ ਕੀਤੀ ਗਈ ਹੈ :

ਕਬੀਰ ਐਸਾ ਬੀਜੁ ਬੋਇ ਬਾਰਹ ਮਾਸ ਫਲੰਤ ॥
ਸੀਤਲ ਛਾਇਆ ਗਹਿਰ ਫਲ ਪੰਖੀ ਕੇਲ ਕਰੰਤ ॥੨੨੯॥ *(ਪੰਨਾ 1376)*

ਇਸੇ ਤਰ੍ਹਾਂ ਹੀ ਪਹਿਨਣ ਜਾਂ ਪਹਿਰਾਵਾ ਅਖ਼ਤਿਆਰ ਕਰਨ ਬਾਰੇ ਸੋਚਿਆ ਜਾਂਦਾ ਹੈ ਕਿ ਬਸਤਰਾਂ ਦਾ ਰੰਗ ਕਿਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ। ਸੋ ਇਹ ਵੀ ਸਿਹਤ, ਸੁਭਾਅ ਅਤੇ ਸਰੀਰਕ ਰੰਗ ਦੀ ਬਨਾਵਟ ਨੂੰ ਧਿਆਨ ਵਿਚ ਰੱਖਦਿਆਂ ਵਿਚਾਰਿਆ ਜਾਂਦਾ ਹੈ ਕਿ ਪਹਿਰਾਵਾ ਕਿਸ ਰੰਗ ਦਾ ਹੋਣਾ ਚਾਹੀਦਾ ਹੈ। ਜਿਵੇਂ ਕਿ ਇਕ ਵਾਕਿਆ ਸਾਡੇ ਨਾਲ ਵਾਪਰਿਆ ਹੈ। ਸੰਨ 1974 ਵਿਚ ਅਸੀਂ ਅਮਰੀਕਾ ਗਏ। ਸਾਨ-ਫ਼ਰਾਂਸਿਸਕੋ ਸ਼ਹਿਰ ਵਿਚ ਕਿਸੇ ਦੇ ਘਰ ਚਰਨ ਪਾਉਣ ਗਏ ਤਾਂ ਉਨ੍ਹਾਂ ਨੇ ਪਹਿਲਾ ਸਵਾਲ ਹੀ ਇਹ ਕੀਤਾ ਕਿ ਮਹਾਰਾਜ ਜੀ, ਅਸੀਂ ਪਹਿਲਾਂ ਵੀ ਕਈ ਕੀਰਤਨ ਦਰਬਾਰਾਂ ਵਿਚ ਆਪ ਜੀ ਦੇ ਪਵਿੱਤਰ ਦਰਸ਼ਨ ਕੀਤੇ ਹਨ, ਪਰ ਹਰ ਸਮੇਂ ਤੁਹਾਡੇ ਬਸਤਰ ਕਾਲੇ ਰੰਗ ਦੇ ਹੀ ਵੇਖੇ ਹਨ। ਤੁਹਾਨੂੰ ਕਾਲਾ ਰੰਗ ਜ਼ਿਆਦਾ ਪਸੰਦ ਹੈ ਜਾਂ ਤੁਸੀਂ ਹਰ ਸਮੇਂ ਸੋਗ ਭਰਿਆ ਮਾਹੌਲ ਸਮਝਦੇ ਹੋ। ਕਿਉਂਕਿ ਕਾਲਾ ਰੰਗ ਸੋਗ ਦੀ ਨਿਸ਼ਾਨੀ ਸਮਝੀ ਜਾਂਦੀ ਹੈ। ਇਸ ਲਈ ਸੰਤ ਮਹਾਰਾਜ ਜੀ ਜੇਕਰ ਤੁਸੀਂ ਇਸ ਰੰਗ ਨੂੰ ਪਸੰਦ ਕਰਦੇ ਹੀ ਹੋ ਤਾਂ ਵੀ ਕਦੇ ਕਦੇ ਇਨ੍ਹਾਂ ਦੇ ਕੁਆਲਟੀ ਅਤੇ ਰੰਗ ਜ਼ਰੂਰ ਬਦਲ ਦਿਆ ਕਰੋ।

ਇਸ ਤਰ੍ਹਾਂ ਵਿਵਿਧ ਵਿਚਾਰਾਂ ਤੋਂ ਇਹ ਫ਼ੈਸਲਾ ਲਿਆ ਜਾਂਦਾ ਹੈ ਕਿ ਕਿਸੇ ਵੀ ਸਮਾਗਮ ਦੌਰਾਨ ਜੋ ਸ਼ੋਭਾ ਸਫ਼ੈਦ ਬਸਤਰਾਂ ਨਾਲ ਬਣਦੀ ਹੈ, ਉਹ ਕਿਸੇ ਹੋਰ ਰੰਗ ਨਾਲ ਅਭਿਵਿਅਕਤ ਨਹੀਂ ਹੋ ਸਕਦੀ।

ਪਹਿਰਾਵੇ ਦੇ ਨਾਲ ਨਾਲ ਸਰੀਰਕ ਸੁੰਦਰਤਾ ਨੂੰ ਪ੍ਰਦਰਸ਼ਨ ਕਰਨ ਲਈ ਵੀ ਕੋਸ਼ਿਸ਼ ਕੀਤੀ ਜਾਂਦੀ ਹੈ। ਪ੍ਰੰਤੂ ਇਹ ਕੰਮ ਵੀ ਕਿਸੇ ਨਿਯਮਤ ਹੱਦ-ਬੰਦੀ ਅੰਦਰ ਹੀ ਸੀਮਿਤ ਰੱਖਣਾ ਚਾਹੀਦਾ ਹੈ। ਅੱਜ-ਕੱਲ੍ਹ ਵਧੇਰੇ ਜ਼ੋਰ ਕੱਪੜਿਆਂ ਅਤੇ ਜੁੱਤੀਆਂ ਦੀ ਮੈਚਿੰਗ ਉਪਰ ਨਜ਼ਰ ਆ ਰਿਹਾ ਹੈ। ਜਿਵੇਂ ਇਕ ਵਾਕਿਆ ਸਾਡੇ ਵੇਖਣ ਵਿਚ ਵੀ ਆਇਆ, ਜਦੋਂ ਅਸੀਂ ਕਿਸੇ ਦੇ ਘਰ ਗਏ ਤਾਂ ਕਮਰੇ ਦੀ ਇਕ ਨੁੱਕਰ ਵਿਚ ਵੱਡਾ ਸਾਰਾ ਸ਼ੂ-ਸਟੈਂਡ, ਅਤੇ ਉਸ ਵਿਚ ਪਏ ਹੋਏ 70-80 ਜੋੜੇ ਵੇਖ ਕੇ ਅਸੀਂ ਪੁੱਛਿਆ ਕਿ ਇਹ ਸਭ ਕੀ ਹੈ ? ਘਰ ਵਾਲਿਆਂ ਕਿਹਾ ਕਿ ਮਹਾਰਾਜ, ਇਹ ਸਭ ਜੋੜੇ ਤੁਹਾਡੀ ਇਕ ਬੇਟੀ ਦੇ ਹੀ ਹਨ। ਸਾਡੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਜਦੋਂ ਇਹ ਪਤਾ ਲੱਗਾ ਕਿ ਹਰ ਸੂਟ ਅਤੇ ਸਾੜ੍ਹੀ ਮੈਚ ਵੱਖਰੇ ਵੱਖਰੇ ਜੋੜੇ ਨਾਲ ਕੀਤਾ ਹੋਇਆ ਹੈ। ਕਿਉਂਕਿ ਅੱਜ-ਕੱਲ੍ਹ ਫ਼ੈਸ਼ਨ ਹੈ ਕਿ ਜਿਸ ਰੰਗ ਦਾ ਸੂਟ ਹੋਵੇ, ਉਸੇ ਰੰਗ ਦੀ ਜੁੱਤੀ, ਪਰਸ, ਰੁਮਾਲ, ਰਿਬਨ, ਲਿਪਸਟਿਕ, ਸੁਰਖ਼ੀ, ਬਿੰਦੀ, ਨਹੁੰ ਪਾਲਸ਼ ਆਦਿ ਮੈਚ ਕਰ ਕੇ ਪ੍ਰਯੋਗ ਕੀਤੀ ਜਾਂਦੀ ਹੈ। ਇਥੋਂ ਤਕ ਕਿ ਵਾਲਾਂ ਨੂੰ ਵੀ ਸੂਟ ਵਾਲਾ ਰੰਗ ਲਾ ਲਿਆ ਜਾਂਦਾ ਹੈ। ਭਾਵ, ਕਿਧਰੇ ਜਾਣਾ ਹੋਵੇ ਤਾਂ ਅੱਧਾ ਦਿਨ ਤਿਆਰੀ ਲਈ ਚਾਹੀਦਾ ਹੈ।

ਇਸੇ ਤਰ੍ਹਾਂ ਕੁਝ ਲੋਕ ਸਰੀਰਕ ਤੌਰ 'ਤੇ ਰਿਸ਼ਟ-ਪੁਸ਼ਟ ਹੋਣ ਦੀ ਲੋਚਾ ਰੱਖਦੇ ਹਨ। ਇਹ ਇਕ ਸਲਾਹੁਣਯੋਗ ਸ਼ੌਕ ਹੈ, ਪ੍ਰੰਤੂ ਕਿਸੇ ਸਾਧਨ ਤੋਂ ਬਿਨਾਂ ਤੰਦਰੁਸਤੀ ਹਾਸਲ ਕਰਨੀ ਵੀ ਬਹੁਤ ਮੁਸ਼ਕਲ ਹੈ। ਕਿਉਂਕਿ ਅੱਜ-ਕੱਲ੍ਹ ਖਾਣ-ਪੀਣ ਵਿਚ ਸੰਤੁਲਿਤ ਖ਼ੁਰਾਕ ਦੀ ਗ਼ੈਰ-ਮੌਜੂਦਗੀ ਅਤੇ ਕਿਸੇ ਨੇਮ-ਪ੍ਰਹੇਜ਼ ਦੇ ਨਾ ਹੋਣ ਕਾਰਨ ਅਕਸਰ ਲੋਕ ਜਿਸਮਾਨੀ ਤੌਰ 'ਤੇ ਬੀਮਾਰ ਨਜ਼ਰ ਆਉਂਦੇ ਹਨ। ਇਸਦਾ ਕਾਰਨ ਬੇਵਕਤਾ ਅਤੇ ਬੇ-ਹਿਸਾਬਾ ਖਾਣਾ ਹੈ, ਜਿਸਦਾ ਇਲਾਜ ਕਿਸੇ ਵੈਦ, ਹਕੀਮ ਜਾਂ ਡਾਕਟਰ ਦੇ ਵੱਸ ਦਾ ਨਹੀਂ ਰਹਿੰਦਾ। ਸਾਡਾ ਨਿੱਜੀ ਤਜਰਬਾ ਹੈ ਕਿ ਸਰੀਰ ਦੀ ਅਰੋਗਤਾ ਲਈ ਚਾਹ ਦਾ ਸੇਵਨ ਬਿਲਕੁਲ ਹੀ ਨਹੀਂ

ਕਰਨਾ ਚਾਹੀਦਾ ਅਤੇ ਗੁਣੀ ਪੁਰਸ਼ਾਂ ਦੇ ਕਹਿਣ ਅਨੁਸਾਰ ਥੋੜਾ ਖਾਣਾ, ਥੋੜਾ ਸੌਣਾ ਚਾਹੀਦਾ ਹੈ। ਖ਼ੁਰਾਕ ਆਦਮੀ ਦੇ ਕਿੱਤੇ ਮੁਤਾਬਿਕ ਹੋਣੀ ਚਾਹੀਦੀ ਹੈ। ਇਸ ਸੰਬੰਧੀ ਗੁਰੂ ਸਾਹਿਬ ਜੀ ਦਾ ਫ਼ੁਰਮਾਨ ਵੀ ਪੁਸ਼ਟੀ ਕਰਦਾ ਹੈ, ਜਿਵੇਂ:

**ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ॥**
**ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤਿ॥** *(ਸ਼ਬਦ ਹਜ਼ਾਰੇ ਪਾਤਸ਼ਾਹੀ ੧੦)*

ਪ੍ਰੰਤੂ ਅੱਜ-ਕੱਲ੍ਹ ਨਿਤਾ-ਪ੍ਰਤੀ ਦਿਨ ਦੇ ਖਾਣ-ਪੀਣ ਵਿਚ ਉਪਰੋਕਤ ਕਥਨ ਤੋਂ ਬਿਲਕੁਲ ਉਲਟ ਅਹਾਰਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ। ਜਿਵੇਂ ਕਿ ਸਭ ਤੋਂ ਪਹਿਲਾਂ ਸਵੇਰੇ ਉੱਠ ਕੇ ਬੈੱਡ ਟੀ ਲੈਣੀ, ਫਿਰ ਸੱਤ ਵਜੇ ਉੱਠ ਕੇ ਨਾਸ਼ਤਾ ਕਰਨਾ, ਜਿਸ ਵਿਚ ਦੋ-ਤਿੰਨ ਬ੍ਰੈੱਡ ਪੀਸ, ਮੱਖਣ ਦੀ ਟਿੱਕੀ, ਬਿਸਕੁਟ ਆਦਿ ਫਿਰ ਕੰਮ 'ਤੇ ਜਾਣ ਸਮੇਂ ਅੱਠ ਵਜੇ ਦੋ-ਤਿੰਨ ਪਰਾਉਂਠੇ ਨਾਲ ਦਹੀਂ ਅਤੇ ਮੱਖਣ, ਉਪਰੋਂ ਇਕ ਗਲਾਸ ਚਾਹ ਦਾ। ਇਸ ਤਰ੍ਹਾਂ ਦਫ਼ਤਰ ਵਿਚ ਪਹੁੰਚਣ ਤੋਂ ਬਾਅਦ ਸਰੀਰ ਦੀ ਚੁਸਤੀ ਵਧਾਉਣ ਲਈ ਇਕ ਗਲਾਸ ਚਾਹ ਪੀਣੀ। ਗਿਆਰਾਂ ਵਜੇ ਫਿਰ ਕੌਫ਼ੀ ਨਾਲ ਕੇਕ, ਬਿਸਕੁਟ, ਉਬਲੇ ਹੋਏ ਅੰਡੇ ਆਦਿ ਲੈਣੇ। ਇਸੇ ਤਰ੍ਹਾਂ ਇਕ ਵਜੇ ਲੰਚ ਦਾ ਟਾਈਮ ਹੁੰਦਾ ਹੈ, ਉਸ ਵਿਚ ਦੋ-ਚਾਰ ਸ਼ਬਜ਼ੀਆਂ, ਤਿੰਨ-ਚਾਰ ਫੁਲਕੇ ਅਤੇ ਨਾਲ ਹੀ ਕੁਝ ਸੇਬ ਅਤੇ ਕੇਲੇ। ਸ਼ਾਮ ਨੂੰ ਫਿਰ ਚਾਹ ਪੀਣੀ। ਛੁੱਟੀ ਉਪ੍ਰੰਤ ਘਰ ਪਹੁੰਚ ਕੇ ਸੱਜਣਾਂ-ਮਿੱਤਰਾਂ ਦੀ ਸੰਗਤ ਵਿਚ ਫਿਰ ਚਾਹ, ਕੌਫ਼ੀ, ਬਿਸਕੁਟ, ਪਕੌੜੇ, ਸਮੋਸੇ ਆਦਿ ਖਾਣੇ। ਰਾਤ ਦੇ ਖਾਣੇ ਵਿਚ ਦਾਲ, ਸਬਜ਼ੀ, ਮੁਰੱਬਾ, ਆਚਾਰ, ਚਟਨੀ ਆਦਿ ਦਾ ਸੇਵਨ ਕਰਨ ਤੋਂ ਬਾਅਦ ਸੌਣ ਲੱਗਿਆਂ ਫਿਰ ਦੁੱਧ ਦਾ ਗਲਾਸ ਪੀਣਾ। ਇਸ ਸਾਰੀ ਤਫ਼ਸੀਲ ਤੋਂ ਇਹ ਹੀ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਇੰਨਾ ਕੁਝ ਖਾਣ ਵਾਲੇ ਇਨਸਾਨ ਦੀ ਸਿਹਤ ਕਿਸ ਤਰ੍ਹਾਂ ਰਿਸ਼ਟ-ਪੁਸ਼ਟ ਰਹਿ ਸਕਦੀ ਹੈ।

ਇਨ੍ਹਾਂ ਵਿਭਿੰਨ ਖ਼ਾਹਿਸ਼ਾਂ ਵਿਚ ਆਦਮੀ ਇਹ ਵੀ ਚਾਹੁੰਦਾ ਹੈ ਕਿ ਮੈਂ ਕਿਸੇ ਖੇਤਰ ਵਿਚ ਤਰੱਕੀ ਕਰਾਂ, ਪਰ ਤਰੱਕੀ ਓਨਾ ਚਿਰ ਸੰਭਵ ਨਹੀਂ ਹੋ ਸਕਦੀ ਜਿੰਨਾ ਚਿਰ ਤਕ ਇਨਸਾਨ ਆਪਣਾ ਟੀਚਾ ਮਿੱਥ ਕੇ ਸਿੱਧੇ ਰਸਤੇ 'ਤੇ ਚੱਲਣ ਦੀ ਸਾਧਨਾ ਨਾ ਕਰੇ। ਹੁਣ ਜੋ ਰਾਗ ਵਿਦਿਆ ਸਿੱਖਣ ਦੇ ਇਛੁੱਕ ਹਨ ਅਤੇ ਖ਼ਾਸ ਕਰਕੇ ਉਹ ਸੱਜਣ ਜੋ ਗੁਰਬਾਣੀ ਦਾ ਕੀਰਤਨ ਸਿੱਖਣਾ ਚਾਹੁੰਦੇ ਹਨ ਉਨ੍ਹਾਂ ਨੂੰ ਕਿਸੇ ਨਾ ਕਿਸੇ ਪੁਸਤਕ ਦੀ ਲੋੜ ਜ਼ਰੂਰ ਪੈਂਦੀ ਹੈ। ਇਸ ਵਿਦਿਆ ਸੰਬੰਧੀ ਵਧੇਰੇ ਸਾਹਿਤ ਅਤੇ ਪੁਸਤਕਾਂ ਹਿੰਦੀ ਭਾਸ਼ਾ ਵਿਚ ਹੀ ਮਿਲਦੀਆਂ ਹਨ। ਅਰਥ-ਅੰਤਰ ਹੋਣ ਕਰਕੇ ਇਹ ਭਾਸ਼ਾ ਪੰਜਾਬੀ ਤੋਂ ਕਾਫ਼ੀ ਭਿੰਨ ਹੈ, ਫਲਸਰੂਪ ਬਹੁਤਿਆਂ ਸ਼ਬਦਾਂ ਦਾ ਪਤਾ ਨਹੀਂ ਲੱਗਦਾ। ਦੂਸਰਾ ਗੁਰਬਾਣੀ ਦੀ ਗਾਇਨ ਸ਼ੈਲੀ ਅਤੇ ਰਾਗ ਬਿਲਕੁਲ ਵੱਖਰੀ ਹੋਂਦ ਦੇ ਧਾਰਣੀ ਹਨ ਅਤੇ ਗੁਰੂ ਘਰ ਦੀ ਕੀਰਤਨ-ਸ਼ੈਲੀ ਵੀ ਕੁਝ ਵੱਖਰੀ ਹੈ। ਇਨ੍ਹਾਂ ਨਾਲ ਸੰਬੰਧਿਤ ਜੇਕਰ ਪੰਜਾਬੀ ਵਿਚ ਕੁਝ ਇਕ ਪੁਸਤਕਾਂ ਉਪਲਬਧ ਵੀ ਹਨ, ਤਾਂ ਉਨ੍ਹਾਂ ਵਿਚ ਰਾਗਾਂ ਦਾ ਵਿਸਥਾਰ-ਪੂਰਵਕ ਵਿਵਰਣ ਨਹੀਂ ਮਿਲਦਾ। ਹਰ ਰਾਗ ਦੀ ਹਰ ਪੁਸਤਕ ਲਿਖਾਰੀ ਨੇ ਆਪਣੀ ਵੱਖਰੀ ਪੱਧਤੀ ਅਪਨਾਈ ਹੋਈ ਹੈ। ਕਿਉਂਕਿ ਬੋਲੀ ਅਤੇ ਭਾਸ਼ਾ ਵਧੇਰੇ ਵਰਤੋਂ ਵਿਚ ਉਹੋ ਹੀ ਲਿਆਂਦੀ ਜਾਂਦੀ ਹੈ ਜੋ ਜਨ-ਸਾਧਾਰਨ ਦੇ ਵਧੇਰੇ ਨੇੜੇ ਹੋਵੇ ਅਤੇ ਜਿਸ ਨੂੰ ਜਨ-ਸਾਧਾਰਨ ਪੜ੍ਹਨ ਅਤੇ ਅਧਿਐਨ ਕਰਨ ਦੀ ਦਿਲਚਸਪੀ ਰੱਖਦਾ ਹੋਵੇ।

ਇਸ ਸਮੱਸਿਆ ਨੂੰ ਮੱਦੇ-ਨਜ਼ਰ ਰੱਖਦਿਆਂ ਹੋਇਆਂ ਅਸੀਂ ਕੇਵਲ ਪ੍ਰਚਲਿਤ ਅਤੇ ਸਰਬ ਪ੍ਰਵਾਨਿਤ ਭਾਤ-ਖੰਡੇ ਪੱਧਤੀ ਹੀ ਅਪਨਾਈ ਹੈ। ਇਹ ਪੱਧਤੀ ਅੱਜ ਸੰਸਾਰ ਦੇ ਕੋਨੇ-ਕੋਨੇ ਵਿਚ ਪ੍ਰਚਲਿਤ ਹੈ। ਸੰਗੀਤ ਸੰਸਾਰ ਦੀ ਹਰ ਪੁਸਤਕ ਵਿਚ ਵਿਸ਼ਣੂ ਦਿਗੰਬਰ

ਪੱਧਤੀ ਨਾਲੋਂ ਭਾਤ-ਖੰਡੇ ਪੱਧਤੀ ਵਧੇਰੇ ਉਪਲਬਧ ਹੈ। ਬਹੁਤੇ ਵਿਦਵਾਨਾਂ ਨੇ ਵੱਖਰੇ-ਵੱਖਰੇ ਢੰਗਾਂ ਦੀ ਨੋਟੇਸ਼ਨ ਬਣਾਈ ਹੈ। ਪ੍ਰੰਤੂ ਉਹ ਇਤਨੀ ਕਠਿਨ ਜੁਗਤ ਨਾਲ ਬਣਾਈ ਹੋਈ ਹੈ ਕਿ ਵਿਅਕਤੀ ਵਿਸ਼ੇਸ਼ ਅਤੇ ਸੰਸਥਾ ਵਿਸ਼ੇਸ਼ ਤਕ ਹੀ ਸੀਮਿਤ ਰਹਿ ਗਈ ਹੈ।

ਗੁਰੂ ਸਾਹਿਬ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੋ ਇਕੱਤੀ ਰਾਗ ਦਰਜ ਕੀਤੇ ਹਨ ਅਤੇ ਉਨ੍ਹਾਂ ਦੇ ਨਾਮ ਦਿੱਤੇ ਹਨ, ਬਹੁਤੇ ਕੀਰਤਨਕਾਰ ਇਨ੍ਹਾਂ ਰਾਗਾਂ ਨੂੰ ਮੁਸ਼ਕਲ ਸਮਝ ਕੇ ਬਾਹਰਲੇ ਸੁਖੈਨ ਰਾਗ ਗਾਉਣ ਦਾ ਹੀ ਖ਼ਿਆਲ ਰੱਖਦੇ ਹਨ। ਕਿਉਂਕਿ ਦਿੱਤੇ ਹੋਏ ਰਾਗ ਸ੍ਰੀ, ਗਉੜੀ, ਮਾਲੀ ਗਉੜਾ, ਮਾਝ, ਮਾਰੂ, ਬਸੰਤ ਆਦਿ ਬੜੇ ਕਠਿਨ ਰਾਗ ਹਨ। ਜਿਸ ਕਾਰਨ ਉਹ ਗੂੜ੍ਹ ਵਿਦਿਆ, ਰਸ ਭਿੰਨੀ, ਆਤਮਕ ਅਨੰਦ ਲੈਣ ਵਾਲੀ ਵਿਦਿਆ ਨੂੰ ਛੱਡ ਕੇ ਆਸਾ, ਮਾਂਡ ਆਦਿ ਰਾਗ ਹੀ ਗਾਉਣਾ ਚਾਹੁੰਦੇ ਹਨ। ਇਸ ਪੁਸਤਕ ਵਿਚ ਅਸਾਂ ਰਾਗਾਂ ਅਤੇ ਉਪ-ਰਾਗਾਂ ਨੂੰ ਬਹੁ-ਗਿਣਤੀ ਅਤੇ ਵਿਸਥਾਰ ਪੂਰਵਕ ਲਿਖਿਆ ਹੈ।

ਜੇ ਵਿਚਾਰ ਕਰੀਏ ਤਾਂ ਗੁਰਮਤਿ ਸੰਗੀਤ ਸ਼ੈਲੀ ਹਰ ਇਕ ਸ਼ੈਲੀ ਨਾਲੋਂ ਅੱਡਰੀ ਹੈ। ਜਿਤਨੀ ਦੂਰ-ਅੰਦੇਸ਼ੀ ਜਾਂ ਸੂਖਮਤਾ ਇਸ ਸ਼ੈਲੀ ਵਿਚ ਹੈ ਉਤਨੀ ਹੋਰ ਕਿਸੇ ਸ਼ੈਲੀ ਤੋਂ ਪ੍ਰਾਪਤ ਨਹੀਂ ਹੁੰਦੀ। ਕਿਉਂਕਿ ਸ੍ਰੀ ਗੁਰੂ ਨਾਨਕ ਸਾਹਿਬ ਪਾਤਸ਼ਾਹ ਨੇ ਜਿਹੜੀ ਵੀ ਬਾਣੀ ਉਚਾਰੀ, ਉਹ ਪ੍ਰਮਾਰਥ ਦਾ ਰਮਤਾ ਵਿਖਾਉਣ ਵਾਲੀ ਅਤੇ ਆਤਮਿਕ ਪ੍ਰਕਾਸ਼ ਦੇਣ ਵਾਲੀ ਉਚਾਰੀ ਹੈ। ਜੇਕਰ ਰਾਗ ਗਾਇਨ ਕੀਤਾ ਤਾਂ ਉਹ ਵੀ ਪ੍ਰਮਾਰਥ ਅਤੇ ਆਤਮਕ ਅਨੰਦ ਦੇਣ ਵਾਲੀਆਂ ਸੁਰਾਂ ਰਾਹੀਂ ਹੀ ਕੀਤਾ।

ਇਥੇ ਅਸੀਂ ਇਹ ਕਹਿ ਸਕਦੇ ਹਾਂ ਕਿ ਗੁਰੂ ਸਾਹਿਬ ਜੀ ਨੇ ਮਾਰਗੀ ਸੰਗੀਤ ਅਤੇ ਦੇਸੀ ਸੰਗੀਤ ਨੂੰ ਸੰਜੁਗਤ ਕੀਤਾ। ਇਥੇ ਹੀ ਬਸ ਨਹੀਂ, ਜਿਥੇ ਅਸੀਂ ਕਹਿੰਦੇ ਹਾਂ ਕਿ ਸੰਗੀਤ ਵਿਚ ਸੁਰ, ਤਾਲ ਅਤੇ ਲੈਅ, ਤਿੰਨ ਚੀਜ਼ਾਂ ਹੁੰਦੀਆਂ ਹਨ ਉਥੇ ਉਹਨਾਂ ਨੇ ਮਾਰਗੀ ਸੰਗੀਤ, ਦੇਸੀ ਸੰਗੀਤ ਅਤੇ ਗੁਰਬਾਣੀ ਸੰਗੀਤ ਨੂੰ ਇਕੱਤਰ ਕਰਦਿਆਂ ਹੋਇਆਂ ਸੰਗੀਤਮਈ ਅਨੰਦ, ਕੀਰਤਨ ਭਗਤੀ ਅਨੰਦ ਅਤੇ ਪਰਮ-ਆਤਮਿਕ ਅਨੰਦ ਇਹਨਾਂ ਤਿੰਨਾਂ ਵਸਤੂਆਂ ਦਾ ਮਿਸ਼ਰਣ ਕਰ ਕੇ ਇਕ ਇਲਾਹੀ ਕੀਰਤਨ ਸੰਸਾਰਿਕ ਜੀਵਾਂ ਦੇ ਕਲਿਆਣ ਕਰਨ ਲਈ ਸਾਹਮਣੇ ਲਿਆਂਦਾ। ਫਿਰ ਸੇਵਕ ਮਰਦਾਨੇ ਨਿਰਗੁਣੀ ਨੂੰ ਗੁਣੀ ਬਣਾ, ਸਗਲ ਸ੍ਰਿਸ਼ਟੀ ਨੂੰ ਤਾਰਨ ਲਈ ਦੇਸ਼ ਦੇਸ਼ਾਂਤਰਾਂ ਦੀ ਯਾਤਰਾ ਨੂੰ ਚੜ੍ਹ ਪਏ।

ਗਾਇਨ, ਵਾਦਨ ਅਤੇ ਰਬਾਬ ਦੀਆਂ ਤਰਬਾਂ ਦੀ ਧੁਨਾਂ ਰਾਹੀਂ ਇਹੋ ਜਿਹਾ ਸੰਗੀਤ ਛੇੜਿਆ ਕਿ ਜਿਸ ਨਾਲ ਪਾਪੀ, ਮਹਾਂਪਾਪੀ, ਅਪਰਾਧੀ, ਕਪਟੀ, ਲੋਭੀ, ਲਾਲਚੀ, ਮੂੜ੍ਹ ਲੋਕਾਂ ਨੂੰ ਸਿੱਧੇ ਰਸਤੇ ਪਾਇਆ, ਇਥੇ ਹੀ ਬਸ ਨਹੀਂ, ਸਗੋਂ ਪੱਛੜੀਆਂ, ਭਟਕੀਆਂ, ਮੁਰਦਾ ਰੂਹਾਂ ਵਿਚ ਵੀ ਇਸ ਸ਼ਬਦ ਕੀਰਤਨ ਦੀਆਂ ਧੁਨਾਂ ਰਾਹੀਂ ਅੰਮ੍ਰਿਤ ਭਰਿਆ ਅਤੇ ਮੁਕਤ ਕੀਤਾ।

ਜਿਥੇ ਗੁਰੂ ਸਾਹਿਬ ਜੀ ਨੇ ਗੁਰਬਾਣੀ ਨੂੰ ਕਲਿਆਣ ਕਾਰਕ ਸਿੱਧ ਕੀਤਾ ਹੈ, ਉਥੇ ਰਾਗਾਂ ਨੂੰ ਵੀ ਮੁਕਤੀਦਾਇਕ ਆਖਿਆ ਹੈ ਅਤੇ ਰਾਗ ਵੀ ਇਹੋ ਜਿਹੇ ਲਏ ਗਏ ਹਨ, ਜਿਹੜੇ ਕਿ ਮਹਾਨ ਪਵਿੱਤਰ ਆਸ਼ੇ ਵਾਲੇ ਅਤੇ ਗਾਉਣ ਲਈ ਬੜੀ ਡੂੰਘਿਆਈ ਰੱਖਦੇ ਹਨ ਅਤੇ ਇਕ-ਇਕ ਰਾਗ ਦੇ ਸਰੂਪ ਨੂੰ ਸਮਝਣ ਅਤੇ ਸਮਝਾਉਣ, ਸਿੱਖਣ ਅਤੇ ਸਿਖਾਉਣ ਲਈ ਬੜਾ ਸਮਾਂ ਲੰਘਾਉਣਾ ਪੈਂਦਾ ਹੈ। ਇਹਨਾਂ ਵਿਚ ਬਾਰਸ਼ ਪਵਾ ਦੇਣ ਦੀ, ਦੀਵੇ ਜਗਾ ਦੇਣ ਦੀ, ਮਰੀਆਂ ਰੂਹਾਂ ਨੂੰ ਸੁਰਜੀਤ ਕਰਨ ਦੀ, ਬੁਜ਼ਦਿਲ ਤੋਂ ਸ਼ੇਰ ਬਣਾਉਣ ਦੀ ਕਰਾਮਾਤ ਭਰੀ ਹੋਈ ਹੈ।

ਲੇਖਕ ਨੇ *ਸੁਰ ਸਿਮਰਨ ਸੰਗੀਤ* ਲਿਖਦਿਆਂ ਹੋਇਆਂ ਗੁਰਮਤਿ ਸੰਗੀਤ ਦਾ ਹੀ

ਪੂਰਨ ਆਸ਼ਾ ਲਿਆ ਹੈ ਜਿਵੇਂ ਕਿ ਗੁਰੂ ਸਾਹਿਬ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਰੰਭ ਕਰਨ ਲੱਗਿਆਂ ਜੇ ਪ੍ਰਧਾਨਤਾ ਦਿੱਤੀ ਹੈ ਤਾਂ ਸ੍ਰੀ ਰਾਗ ਨੂੰ ਹੀ ਦਿੱਤੀ ਹੈ ਅਤੇ ਬਾਣੀ ਉਚਾਰਨ ਵੇਲੇ ਸਭ ਤੋਂ ਪਹਿਲਾਂ 'ਸਤਿਨਾਮ' ਦਾ ਉਚਾਰਨ ਕੀਤਾ। ਸ੍ਰੀ ਰਾਗ ਦਾ ਨਾਮ ਵੀ ਸੱਸੇ ਅੱਖਰ ਤੋਂ ਸ਼ੁਰੂ ਹੁੰਦਾ ਹੈ। ਸ੍ਰੀ ਰਾਗ ਗਾਉਣਾ ਇਤਨਾ ਕਠਿਨ ਹੈ ਕਿ ਆਮ ਆਦਮੀ ਇਸ ਨੂੰ ਸ਼ੁੱਧ ਰੂਪ ਵਿਚ ਗਾਇਨ ਨਹੀਂ ਕਰ ਸਕਦਾ, ਕੋਈ ਵਿਰਲਾ ਸੰਗੀਤਕਾਰ ਹੀ ਅਲਾਪਦਾ ਹੈ।

ਸੋ ਅਸਾਂ ਨੇ ਇਸ ਵਿਚ ਦੁਨੀਆ ਭਰ ਦੇ ਰਾਗ ਲਿਖਣ ਦੀ ਕੋਸ਼ਿਸ਼ ਨਹੀਂ ਕੀਤੀ। ਜੇਕਰ ਲਿਖੇ ਹਨ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਰਾਗਾਂ ਦੇ ਸਰੂਪ ਹੀ ਦਰਸਾਏ ਹਨ। ਸੋ ਪਾਠਕਾਂ ਦੀ ਜਾਣਕਾਰੀ ਲਈ ਜਿਹੜੇ ਰਾਗ, ਉਪਰਾਗ ਅਤੇ ਰਾਗਨੀਆਂ ਇਸ ਪੁਸਤਕ ਦੇ ਛੇ ਭਾਗਾਂ ਵਿਚ ਆਏ ਹਨ, ਉਹਨਾਂ ਦੇ ਨਾਮਾਂ ਦਾ ਵੇਰਵਾ ਅੱਗੇ ਦੇ ਰਹੇ ਹਾਂ।

## ਰਾਗ, ਉਪਰਾਗ ਅਤੇ ਰਾਗਨੀਆਂ ਦੇ ਨਾਮ

(1) ਰਾਗ ਸਿਰੀ; (2) ਰਾਗ ਮਾਝ; (3) ਰਾਗ ਔੜਵ ਮਾਝ; (4) ਸ਼ੁੱਧ ਗਉੜੀ; (5) ਗਉੜੀ ਬੈਰਾਗਣ; (6) ਗਉੜੀ ਗੁਆਰੇਰੀ; (7) ਗਉੜੀ ਪੂਰਬੀ; (8) ਗਉੜੀ ਚੇਤੀ; (9) ਗਉੜੀ ਮਾਲਾ; (10) ਗਉੜੀ ਮਾਲਵਾ; (11) ਬਿਤੀ ਗਉੜੀ; (12) ਗਉੜੀ ਦੀਪਕੀ; (13) ਗਉੜੀ ਦਖਿਣੀ; (14) ਗਉੜੀ ਭੀ ਸੋਰਠਿ ਭੀ; (15) ਗਉੜੀ ਪੂਰਬੀ ਦੀਪਕੀ; (16) ਗਉੜੀ ਮਾਝ; (17) ਆਸਾ; (18) ਆਸਾਵਰੀ; (19) ਆਸਾ ਕਾਫੀ; (20) ਆਸਾਵਰੀ ਸੁਧੰਗ; (21) ਗੂਜਰੀ; (22) ਗੂਜਰੀ ਟੋਡੀ; (23) ਦੇਵ ਗੰਧਾਰੀ; (24) ਬਿਹਾਗੜਾ; (25) ਬਿਹਾਗ; (26) ਪਟ-ਬਿਹਾਗ; (27) ਮਾਰੂ ਬਿਹਾਗ; (28) ਗੰਧਰਵ ਬਿਹਾਗ; (29) ਨਟ ਬਿਹਾਗ; (30) ਵਡਹੰਸ; (31) ਸੋਰਠਿ; (32) ਸ਼ੁੱਧ ਧਨਾਸਰੀ; (33) ਪੂਰੀਆ ਧਨਾਸਰੀ; (34) ਧਨਾਸਿਰੀ (ਭੀਮਪਲਾਸੀ ਅੰਗ); (35) ਧਨਾਸਿਰੀ (ਭੈਰਵੀ ਅੰਗ); (36) ਧਨਾਸਿਰੀ (ਖਮਾਜ ਅੰਗ); (37) ਮੁਲਤਾਨੀ ਧਨਾਸਿਰੀ; (38) ਮਾਰੂ ਧਨਾਸਿਰੀ; (39) ਧਨਾਯਮੀ; (40) ਸਿੰਧੂ ਧਨਾਸਿਰੀ; (41) ਇੰਦੂ ਧਨਾਸਿਰੀ; (42) ਜੈਤਸਿਰੀ; (43) ਸ਼ੁੱਧ ਟੋਡੀ; (44) ਮੁਲਤਾਨੀ ਟੋਡੀ; (45) ਬਸੰਤੀ ਟੋਡੀ; (46) ਲਛਮੀ ਟੋਡੀ; (47) ਅੰਜਲੀ ਟੋਡੀ; (48) ਬਹਾਦੁਰੀ ਟੋਡੀ (ਪ੍ਰਕਾਰ 1); (49) ਬਹਾਦਰੀ ਟੋਡੀ (ਪ੍ਰਕਾਰ 2); (50) ਰਾਮਕਲੀ ਟੋਡੀ; (51) ਛਾਇਆ ਟੋਡੀ; (52) ਲਾਚਾਰੀ ਟੋਡੀ; (53) ਦਰਬਾਰੀ ਟੋਡੀ; (54) ਦੇਸੀ ਟੋਡੀ; (55) ਗੰਧਾਰੀ ਟੋਡੀ; (56) ਭੂਪਾਲ ਟੋਡੀ; (57) ਮੋਟਕੀ ਟੋਡੀ; (58) ਖਟ ਟੋਡੀ; (59) ਬਿਲਾਸਖਾਨੀ ਟੋਡੀ; (60) ਸਰਵਣ ਟੋਡੀ; (61) ਜੈ-ਜੈ ਵੰਤੀ ਟੋਡੀ; (62) ਬੈਰਾੜੀ; (63) ਤਿਲੰਗ; (64) ਤਿਲੰਗ ਜੋਗ; (65) ਸੂਹੀ; (66) ਸੂਹੀ ਲਲਿਤ; (67) ਸੂਹੀ ਕਾਫੀ; (68) ਸ਼ੁੱਧ ਬਿਲਾਵਲ; (69) ਅਲੈਹੀਆ ਬਿਲਾਵਲ; (70) ਦੇਵਗਿਰੀ ਬਿਲਾਵਲ; (71) ਯਮਨੀ ਬਿਲਾਵਲ; (72) ਸ਼ੁਕਲ ਬਿਲਾਵਲ; (73) ਨਟ ਬਿਲਾਵਲ; (74) ਸਰਪਰਦਾ ਬਿਲਾਵਲ; (75) ਲਲਿਤ ਬਿਲਾਵਲ; (76) ਜੈਜ ਬਿਲਾਵਲ; (77) ਕਕੁੰਭ ਬਿਲਾਵਲ; (78) ਬੰਗਾਲ ਬਿਲਾਵਲ; (79) ਸੂਹਾ ਬਿਲਾਵਲ; (80) ਲਛਾ ਸਾਖ ਬਿਲਾਵਲ; (81) ਆਸਾ ਬਿਲਾਵਲ; (82) ਸ਼ੁੱਧ ਗੌਂਡ; (83) ਬਿਲਾਵਲ ਗੌਂਡ; (84) ਪੰਤ ਗੌਂਡ; (85) ਸਰਵਣ ਗੌਂਡ; (86) ਗੀਤ ਗੌਂਡ ਦੇਸ਼ ਗੌਂਡ; (87) ਅਨੰਤ ਗੌਂਡ; (88) ਨਾਰਾਇਣ ਗੌਂਡ; (89) ਚੰਦ੍ਰਿਕਾ ਗੌਂਡ; (90) ਗੰਧਰਵ ਗੌਂਡ; (91) ਸਾਰਿੰਗ ਗੌਂਡ; (92) ਰਾਮਕਲੀ;

(93) ਗੁਣਕਲੀ; (94) ਲਲਿਤ ਕਲੀ; (95) ਕੌਮਕਲੀ; (96) ਮਾਲਕਲੀ; (97) ਬਸੰਤ-ਕਲੀ; (98) ਚੰਪਾ-ਕਲੀ; (99) ਨਟ ਨਾਰਾਇਣ; (100) ਸ਼ੁੱਧ ਨਟ; (101) ਕਾਮੋਦ ਨਟ; (102) ਹੰਸ ਨਟ; (103) ਹਮੀਰ ਨਟ; (104) ਛਾਇਆ ਨਟ; (105) ਸਾਵਨੀ ਨਟ; (106) ਨਾਟ; (107) ਸਿੰਘ ਸਰਵਣ ਨਾਟ; (108) ਮਾਲੀ ਗਉੜਾ; (109) ਮਾਰੂ, (110) ਮਾਰੂ ਕਾਫੀ; (111) ਮਾਰੂ ਅੰਜੁਲੀ; (112) ਤੁਖਾਰੀ; (113) ਸ਼ੁੱਧ-ਕੇਦਾਰ; (114) ਮਲੂਹਾ ਕੇਦਾਰ; (115) ਸੰਗਮ ਕੇਦਾਰ; (116) ਅਡੰਬਰੀ ਕੇਦਾਰ; (117) ਵੈਣੀ ਕੇਦਾਰ; (118) ਜਲਧਰ ਕੇਦਾਰ; (119) ਬਸੰਤੁ ਕੇਦਾਰ; (120) ਨਟ ਕੇਦਾਰ; (121) ਅਨੰਦੀ ਕੇਦਾਰ; (122) ਸ਼ਿਆਮ ਕੇਦਾਰ; (123) ਚਾਂਦਨੀ ਕੇਦਾਰ; (124) ਸ਼ੁੱਧ ਭੈਰਉ; (125) ਅਨੰਦ ਭੈਰਉ; (126) ਅਹੀਰ ਭੈਰਉ; (127) ਸ਼ਿਵਮਤ-ਭੈਰਉ; (128) ਪ੍ਰਭਾਤ ਭੈਰਉ; (129) ਬੰਗਾਲ ਭੈਰਉ; (130) ਨਟ-ਭੈਰਉ; (131) ਮੰਗਲ ਭੈਰਉ; (132) ਬੈਰਾਗੀ ਭੈਰਉ; (133) ਕੌਸੀ ਭੈਰਉ; (134) ਕਬੀਰ ਭੈਰਉ; (135) ਬੈਰਾਗੀ ਭੈਰਉ; (136) ਮਹਿੰਦਰ ਭੈਰਉ; (137) ਬੀਹੜ ਭੈਰਉ; (138) ਸਰਵਣ ਭੈਰਉ; (139) ਕਲਿੰਗੜਾ; (140) ਵਿਭਾਸ; (141) ਸ਼ੁੱਧ ਬਸੰਤੁ; (142) ਬਸੰਤੁ ਹਿੰਡੋਲ; (143) ਮਾਲਤੀ ਬਸੰਤੁ; (144) ਬਸੰਤੁ ਪੰਚਮ; (145) ਬਸੰਤੁ ਮੁਖਾਰੀ; (146) ਗੋਪੀ ਬਸੰਤੁ; (147) ਕਨਿਕ ਬਸੰਤੁ; (148) ਕਲਿਆਣ ਬਸੰਤੁ; (149) ਗੰਭੀਰ ਬਸੰਤੁ; (150) ਜੋਗੀ ਬਸੰਤੁ; (151) ਤਾਨ ਬਸੰਤੁ; (152) ਮਯੂਰ-ਬਸੰਤ; (153) ਬਸੰਤੁ-ਲੀਲਾ; (154) ਦੰਤ ਬਸੰਤੁ; (155) ਜੀਵਕਾ ਬਸੰਤੁ; (156) ਬਸੰਤੁ ਬਹਾਰ; (157) ਬਹਾਰ; (158) ਰਾਗ ਸ੍ਰੀ ਬਹਾਰ; (159) ਬਾਗੇ ਸ੍ਰੀ ਬਹਾਰ; (160) ਭੈਰਉ ਬਹਾਰ; (161) ਮਾਲਕੋਸ ਬਹਾਰ; (162) ਹਿੰਡੋਲ ਬਹਾਰ; (163) ਅੜਾਂਨਾ ਬਹਾਰ; (164) ਮਧੁ ਬਹਾਰ; (165) ਸਿੰਧੁ ਬਹਾਰ; (166) ਹੋਲੀ ਬਹਾਰ; (167) ਕੇਦਾਰ ਬਹਾਰ; (168) ਕਾਨੜਾ ਬਹਾਰ; (169) ਪੂਰਵੀ; (170) ਦੀਪਕ; (171) ਕੁੰਤਲੀ; (172) ਸ੍ਰੀ ਟੰਕ; (173) ਸ਼ੁੱਧ ਸਾਰੰਗ; (174) ਬਿੰਦ੍ਰਾਵਨੀ-ਸਾਰੰਗ; (175) ਗੌਡ ਸਾਰੰਗ; (176) ਸੂਰ ਸਾਰੰਗ; (177) ਸਾਰੰਗੀ ਸਾਰੰਗ; (178) ਬਡਹੰਸ ਸਾਰੰਗ; (179) ਗੁਰਦੇਵ ਸਾਰੰਗ; (180) ਸਾਰੰਗਾ-ਸਾਰੰਗ; (181) ਮੀਆ ਕੀ ਸਾਰੰਗ; (182) ਸੁਰਟਿ ਸਾਰੰਗ; (183) ਲੰਕਦਹਨ ਸਾਰੰਗ; (184) ਮਧਮਾਦ ਸਾਰੰਗ; (185) ਸਾਰੰਗ ਗੋਲ; (186) ਸਾਮੰਤ ਸਾਰੰਗ; (187) ਸ਼ੁੱਧ ਮਲ੍ਹਾਰ; (188) ਮੀਆ ਮਲ੍ਹਾਰ; (189) ਚਰਜੂ ਕੀ ਮਲ੍ਹਾਰ; (190) ਕੇਦਾਰ ਮਲ੍ਹਾਰ; (191) ਨਟ-ਮਲ੍ਹਾਰ; (192) ਸਰਵਣ ਮਲ੍ਹਾਰ; (193) ਜਲਧਰ ਮਲ੍ਹਾਰ; (194) ਰਾਮਦਾਸੀ ਮਲ੍ਹਾਰ; (195) ਮਧੁ ਮਲ੍ਹਾਰ; (196) ਸੋਰਿਠ ਮਲ੍ਹਾਰ; (197) ਜਯੰਤ ਮਲ੍ਹਾਰ; (198) ਕਾਨੜਾ ਮਲ੍ਹਾਰ; (199) ਰੂਪ ਮੰਜਰੀ ਮਲ੍ਹਾਰ; (200) ਮੀਰਾ ਮਲ੍ਹਾਰ; (201) ਅਰੁਣ ਮਲ੍ਹਾਰ; (202) ਚੰਚਲਸ ਮਲ੍ਹਾਰ; (203) ਧੂਡੀਆ ਮਲ੍ਹਾਰ; (204) ਛਾਇਆ ਮਲ੍ਹਾਰ; (205) ਮੇਘ ਮਲ੍ਹਾਰ; (206) ਸੂਰ ਮਲ੍ਹਾਰ; (207) ਜੋਗ ਮਲ੍ਹਾਰ; (208) ਬਰਸਾਤੀ ਮਲ੍ਹਾਰ; (209) ਅੜਾਨਾ ਮਲ੍ਹਾਰ; (210) ਗੁਰਦੇਵ ਮਲ੍ਹਾਰ; (211) ਦੇਸ਼ ਮਲ੍ਹਾਰ; (212) ਦਰਬਾਰੀ ਕਾਨੜਾ; (213) ਅੜਾਨਾ ਕਾਨੜਾ; (214) ਕੌਸੀ ਕਾਨੜਾ (ਮਾਲਕੌਸ ਅੰਗ); (215) ਕੌਸੀ ਕਾਨੜਾ (ਬਾਗੇ ਸ੍ਰੀ ਅੰਗ); (216) ਨਾਇਕੀ ਕਾਨੜਾ; (217) ਕਾਫੀ ਕਾਨੜਾ; (218) ਅਭੋਗੀ ਕਾਨੜਾ; (219) ਗਇਸਾ ਕਾਨੜਾ; (220) ਕਾਨੜਾ ਮਲ੍ਹਾਰ; (221) ਗੁੰਜੀ-ਕਾਨੜਾ; (222) ਕਾਨੜਾ ਬਹਾਰ;

(223) ਮੁੰਦਰਕਾ ਕਾਨੜਾ; (224) ਜਯੰਤ ਕਾਨੜਾ; (225) ਸ਼ਿਆਮ ਕਾਨੜਾ; (226) ਗਾਰਾ ਕਾਨੜਾ; (227) ਸੂਹਾ ਕਾਨੜਾ; (228) ਬਾਗੇ ਸ੍ਰੀ ਕਾਨੜਾ; (229) ਸੁਘਰਾਈ ਕਾਨੜਾ; (230) ਸ਼ਾਹਾਨਾ ਕਾਨੜਾ; (231) ਰੇਵਤੀ ਕਾਨੜਾ; (232) ਦੇਵਸਾਖ ਕਾਨੜਾ; (233) ਹੁਸੈਨੀ ਕਾਨੜਾ; (234) ਰਾਗੇ ਸ੍ਰੀ ਕਾਨੜਾ; (235) ਮਾਲਗੁਜੀ ਕਾਨੜਾ; (236) ਘਾਗੇ ਸ੍ਰੀ; (237) ਅਨੰਦਪੁਰੀ ਕਾਨੜਾ; (238) ਸਰਵਣ ਕਾਨੜਾ; (239) ਕਲਿਆਣ; (240) ਭੂਪ ਕਲਿਆਣ; (241) ਸ਼ੁੱਧ ਕਲਿਆਣ; (242) ਇਮਨ ਕਲਿਆਣ; (243) ਸ਼ੁਭ ਕਲਿਆਣ; (244) ਸ਼ਿਵ ਕਲਿਆਣ; (245) ਸ਼ਿਆਮ ਕਲਿਆਣ; (246) ਸ੍ਰੀ ਕਲਿਆਣ; (247) ਜੈਤ ਕਲਿਆਣ; (248) ਸਾਮੰਤ ਕਲਿਆਣ; (249) ਗੋਰਖ-ਕਲਿਆਣ; (250) ਲਛਮੀ ਕਲਿਆਣ; (251) ਗੌਰ-ਕਲਿਆਣ; (252) ਪੂਰਵਾ-ਕਲਿਆਣ; (253) ਹਮੀਰ ਕਲਿਆਣ; (254) ਹੇਮ ਕਲਿਆਣ; (255) ਰਾਜ ਕਲਿਆਣ; (256) ਜਲਧਰ ਕਲਿਆਣ; (257) ਮਧੁਪ ਕਲਿਆਣ; (258) ਹੰਸ ਕਲਿਆਣ; (259) ਨਵ ਕਲਿਆਣ; (260) ਦੁਰਗਾ ਕਲਿਆਣ; (261) ਅਨੰਦ ਕਲਿਆਣ; (262) ਖਵਾਜਾ ਕਲਿਆਣ; (263) ਪੰਚ ਕਲਿਆਣ; (264) ਸਾਵਨੀ ਕਲਿਆਣ; (265) ਕਲਿਆਣ ਬਸੰਤ; (266) ਬਸੰਤੁ ਕਲਿਆਣ; (267) ਪ੍ਰਭਾਤੀ; (268) ਪ੍ਰਭਾਤੀ ਵਿਭਾਸ; (269) ਪ੍ਰਭਾਤ ਕਿਰਣ; (270) ਪ੍ਰਭਾਤੀ ਲੀਲਾ; (271) ਪ੍ਰਭਾਤੀ ਦਖਿਣੀ; (272) ਜੈ-ਜੈ ਵੰਤੀ; (273) ਦੁਰਗਾ; (274) ਭੈਰਵੀ; (275) ਮਾਰਵਾ; (276) ਮਾਂਡ; (277) ਪਹਾੜੀ; (278) ਮਿਸ਼ਰ ਪਹਾੜੀ; (279) ਸਿੰਧੜਾ; (280) ਝੰਜੋਟੀ; (281) ਮਿਸ਼ਰ ਪਹਾੜੀ; (282) ਸਿੰਧੀ ਭੈਰਵੀ; (283) ਕਾਫੀ; (284) ਕੁੰਤਲ।

# ਜੀਵਨੀ ਭਾਈ ਮਰਦਾਨਾ ਜੀ

ਸਿੱਖ ਇਤਿਹਾਸ ਵਿਚ ਭਾਈ ਮਰਦਾਨਾ ਜੀ ਵਰਗਾ ਭਾਗਾਂ ਵਾਲਾ ਕੋਈ ਵਿਰਲਾ ਹੀ ਵਿਅਕਤੀ ਹੋਵੇਗਾ, ਇਹ ਇਕ ਇਤਿਹਾਸਕ ਸੱਚਾਈ ਹੈ ਕਿ ਜਿਹੜਾ ਸਮਾਂ ਭਾਈ ਮਰਦਾਨਾ ਜੀ ਨੇ ਗੁਰੂ ਨਾਨਕ ਜੀ ਦੇ ਨਿਕਟ ਰਹਿ ਕੇ ਗੁਜ਼ਾਰਿਆ, ਉਤਨਾ ਕਿਸੇ ਹੋਰ ਵਿਅਕਤੀ ਨੂੰ ਪ੍ਰਾਪਤ ਨਹੀਂ ਹੋਇਆ। ਇਸ ਵਿਚ ਕੋਈ ਦੋ ਰਾਵਾਂ ਨਹੀਂ ਹਨ ਕਿ ਜਿਤਨਾ ਭਾਈ ਮਰਦਾਨਾ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਛੁਹ ਦਾ ਸੁਆਦ ਮਾਣਿਆ, ਉਤਨਾ ਕਿਸੇ ਹੋਰ ਨੂੰ ਨਸੀਬ ਨਾ ਹੋ ਸਕਿਆ। ਇਤਿਹਾਸਕ ਤੱਥਾਂ ਤੋਂ ਮਰਦਾਨਾ ਜੀ ਦਾ ਜੋ ਸਰੂਪ ਨਜ਼ਰ ਆਉਂਦਾ ਹੈ ਉਹ ਇਕ ਭੁੱਖੇ-ਤਿਹਾਏ, ਲਾਲਚੀ, ਮਾਂਗਤ, ਡਰਪੋਕ ਤੇ ਆਮ ਮਿਰਾਸੀ ਸੀ, ਪਰ ਉਸ ਮਹਾਂਪੁਰਸ਼ ਦਾ ਸਮੁੱਚਾ ਜੀਵਨ ਗੁਰੂ ਜੀ ਨਾਲ ਦੇਖਦਿਆਂ ਇਹ ਪਤਾ ਲੱਗਦਾ ਹੈ ਕਿ ਉਹ ਨਿਰਛਲ, ਨਿਰਕਪਟ, ਸੂਰਮੇ, ਵਖਤੇ ਉਪਰ ਲੜ ਮਰਨ ਵਾਲੇ, ਦੁੱਖਾਂ ਨੂੰ ਹੱਸ ਕੇ ਝੱਲਣ ਵਾਲੇ, ਰਾਗ ਵਿਦਿਆ ਵਿਚ ਪ੍ਰਬੀਨ, ਨਿਰਭੈ ਅਤੇ ਗੁਰੂ ਨਾਨਕ ਜੀ ਦੇ ਐਸੇ ਸਾਥੀ ਸਨ, ਜਿਨ੍ਹਾਂ ਹਰ ਦੁੱਖ ਤੇ ਆਈ ਔਕੜ ਦਾ ਡੱਟ ਕੇ ਮੁਕਾਬਲਾ ਕੀਤਾ। ਇਸੇ ਲਈ ਭਾਈ ਗੁਰਦਾਸ ਜੀ ਨੇ ਪਹਿਲੀ ਵਾਰ ਵਿਚ ਉਦਾਸੀਆਂ ਦਾ ਹਾਲ ਲਿਖਣ ਵੇਲੇ ਕੇਵਲ ਇਕ ਸਾਥੀ ਦਾ ਨਾਂ ਲਿਖਿਆ ਤੇ ਉਹ ਸੀ ਮਰਦਾਨਾ। ਉਹਨਾਂ ਲਿਖਿਆ :

**ਇਕ ਬਾਬਾ ਅਕਾਲ ਰੂਪੁ ਦੂਜਾ ਰਬਾਬੀ ਮਰਦਾਨਾ॥੩੫॥੧॥**

ਫਿਰ ਉਨ੍ਹਾਂ ਗੁਰੂ ਨਾਨਕ ਦੇਵ ਜੀ ਦੇ ਸਮੇਂ ਦੇ ਸਿੱਖਾਂ ਦੀ ਸੂਚੀ ਵਿਚ ਉਸਦਾ ਵਰਣਨ ਇਕ ਸੁਚੱਜੇ ਰਬਾਬ ਵਜਾਉਣ ਵਾਲੇ ਕਰ ਕੇ ਕੀਤਾ :

**ਭਲਾ ਰਬਾਬ ਵਜਾਇੰਦਾ ਮਜਲਸ ਮਰਦਾਨਾ ਮੀਰਾਸੀ॥੧੩॥੧੧॥**

ਮਰਦਾਨਾ, ਉਹਨਾਂ ਨੂੰ ਗੁਰੂ ਨਾਨਕ ਜੀ ਵਲੋਂ ਮਿਲਿਆ ਖ਼ਿਤਾਬ ਸੀ। ਮਰਦਾਨਾ ਜੀ ਦੇ ਨਾਮ ਰੱਖਣ ਸੰਬੰਧੀ ਇਕ ਸਾਖੀ ਦੀ ਗੁਆਹੀ ਇੰਜ ਹੈ : ਗੁਰੂ ਨਾਨਕ ਦੇਵ ਜੀ ਇਕ ਦਿਨ ਮਰਦਾਨੇ ਦੇ ਘਰ ਆਏ ਅਤੇ ਇਹਨਾਂ ਨੇ ਮਾਤਾ ਜੀ ਨੂੰ ਕਿਹਾ ਕਿ ਆਪਣੇ ਲੜਕੇ ਨੂੰ ਬੁਲਾਓ। ਤਦ ਮਾਤਾ ਜੀ ਨੇ ਜ਼ੋਰ ਨਾਲ ਮਰਜਾਨਾ ਕਹਿ ਕੇ ਆਵਾਜ਼ ਦੇਣੀ ਸ਼ੁਰੂ ਕਰ ਦਿੱਤੀ ਤਾਂ ਉਸੇ ਵਕਤ ਮਰਦਾਨਾ ਜੀ ਆ ਗਏ। ਗੁਰੂ ਨਾਨਕ ਦੇਵ ਜੀ ਕਿਹਾ ਇਸ ਦਾ ਨਾਮ ਅੱਜ ਤੋਂ ਮਰਦਾਨਾ ਹੈ ਅਰਥਾਤ ਮਰਦਾ ਨਹੀਂ ਹੈ। ਉਸ ਦਿਨ ਤੋਂ ਇਹਨਾਂ ਦਾ ਨਾਮ ਮਰਜਾਨਾ ਤੋਂ ਮਰਦਾਨਾ ਪ੍ਰਚਲਿਤ ਹੋ ਗਿਆ।

*ਮਹਾਨ ਕੋਸ਼* ਦੇ ਲਿਖਾਰੀ ਭਾਈ ਕਾਨ੍ਹ ਸਿੰਘ ਨਾਭਾ ਜੀ ਦੇ ਲਿਖੇ ਅਨੁਸਾਰ ਉਨ੍ਹਾਂ ਦਾ ਜਨਮ ਤਲਵੰਡੀ ਵਿਖੇ ਸੰਨ 1459 ਈਸਵੀ ਵਿਚ ਹੋਇਆ। ਆਪ ਜੀ ਦੇ ਪੂਜ ਪਿਤਾ ਜੀ ਦਾ ਨਾਮ ਭਾਈ ਬਦਰੇ ਸੀ, ਮਾਤਾ ਜੀ ਦਾ ਨਾਂ ਲਖੋ ਅਤੇ ਉਹ ਜਾਤ ਦੇ ਮਿਰਾਸੀ ਸਨ। ਆਪ ਜੀ ਦੇ ਦੋ ਪੁੱਤਰ ਰਜਾਦਾ ਤੇ ਸਜਾਦਾ ਸਨ। ਸਜਾਦਾ ਜੀ ਤਲਵੰਡੀ ਹੀ ਰਹੇ ਤੇ ਰਜਾਦਾ ਜੀ ਕਰਤਾਰਪੁਰ ਆ ਟਿਕੇ। ਬਾਬਾ ਨਾਨਕ ਜੀ ਆਪਣੇ ਆਪ ਨੂੰ

ਢਾਡੀ ਤੇ ਤਬਲਬਾਜ਼ ਕਹਿ ਕੇ ਜ਼ਿਆਦਾ ਖ਼ੁਸ਼ ਹੁੰਦੇ ਸਨ। ਇਸੇ ਲਈ ਉਹ ਇਕ ਇਹੋ ਜਿਹੇ ਸਾਥੀ ਦੀ ਭਾਲ ਵਿਚ ਸਨ, ਜਿਸ ਪਾਸ ਰਾਗ ਹੋਵੇ, 'ਸ਼ਬਦ ਮਿਲਾਵਾ' ਉਹ ਆਪ ਕਰ ਦੇਣਗੇ। ਗੁਰੂ ਨਾਨਕ ਜੀ ਦਾ ਪਹਿਲਾ ਮੇਲ ਤਲਵੰਡੀ ਵਿਖੇ ਹੀ ਹੋਇਆ ਦੱਸਿਆ ਹੈ। ਭਾਵ, ਮਨੋਹਰ ਦਾਸ ਮਿਹਰਬਾਨ ਜੀ ਨੇ ਉਸ ਨੂੰ ਗੁਰੂ ਨਾਨਕ ਦੇਵ ਜੀ ਦੇ "ਬਾਲਪਣ ਦਾ ਸਾਥੀ, ਤਲਵੰਡੀ ਰਾਇ ਭੋਐ ਕੀ ਕਰੰਦਾ, ਰਬਾਬ ਵਜਾਇੰਦਾ" ਲਿਖਿਆ ਹੈ।

ਤਲਵੰਡੀ ਦੀ ਹੀ ਸਾਖੀ ਹੈ ਕਿ ਇਕ ਵਾਰੀ ਗੁਰੂ ਨਾਨਕ ਦੇਵ ਜੀ ਇਕ ਬ੍ਰਿਖ ਥੱਲੇ ਲੇਟੇ ਸਨ ਤਾਂ ਉਧਰੋਂ ਕਿਸੇ ਬੰਨਿਉਂ ਰਬਾਬ ਵਜਾਉਣ ਦੀ ਆਵਾਜ਼ ਉਨ੍ਹਾਂ ਦੇ ਕੰਨਾਂ ਵਿਚ ਪਈ। ਉਹ ਉਠ ਕੇ ਰਬਾਬ ਵਜਾਉਣ ਵਾਲੇ ਕੋਲ ਗਏ ਤੇ ਪੁੱਛਿਆ, "ਭਾਈ ਤੇਰਾ ਨਾਉਂ ਕਿਆ ਹੈ ?" ਤਾਂ ਉਸ ਨੇ ਕਿਹਾ, "ਜੀ ਮੇਰਾ ਨਾਉਂ 'ਦਾਨਾ' ਮਿਰਾਸੀ ਲੋਕ ਕਹਿੰਦੇ ਹਨ।" ਗੁਰੂ ਨਾਨਕ ਦੇਵ ਜੀ ਨੇ ਇਹ ਸੁਣ ਕੇ ਕਿਹਾ, "ਤੂੰ ਰਬਾਬ ਭਲਾ ਵਜਾਇੰਦਾ ਹੈਂ ਤੇ ਤੈਨੂੰ ਰਾਗਾਂ ਦੀ ਭਲੀ ਸੋਝੀ ਹੈ ਪਰ ਜੇ ਤੂੰ ਅਸਾਡੀ ਸੰਗਤ ਕਰੇਂ ਤੇ ਇਹ ਰਾਗ ਸ਼ਬਦ ਪਾਇ ਕੇ ਗਾਵੇਂ ਤਾਂ ਤੇਰਾ ਦੀਨ ਦੁਨੀ ਵਿਚ ਉੱਧਾਰ ਕਰੀਏ।" ਤਾਂ ਦਾਨਾ ਜੀ ਨੇ ਕਿਹਾ, "ਅਸੀਂ ਤਾਂ ਧਨੀ ਲੋਕਾਂ ਨੂੰ ਰਾਗ ਸੁਣਾਇ ਕੇ ਚਾਰ ਪੈਸੇ ਲਿਆਂਦੇ ਹਾਂ, ਆਪਣੇ ਧੀਆਂ ਪੁੱਤਰਾਂ ਦਾ ਦੁਨੀਆ ਵਿਚ ਗੁਜ਼ਰਾਨ ਕਰਦੇ ਹਾਂ। ਅਸੀਂ ਤੇਰੇ ਨਾਲ ਰਹਾਂਗੇ ਤਾਂ ਭੁੱਖੇ ਮਰ ਜਾਵਾਂਗੇ ਤੇ ਭੁੱਖਿਆਂ ਨਮਾਜ਼ ਤੇ ਰੋਜ਼ਾ ਵੀ ਨਹੀਂ ਹੋਵੇਗਾ।" ਗੁਰੂ ਸਾਹਿਬ ਬਚਨ ਕੀਤਾ, "ਦਾਨਿਆਂ ਤੂੰ ਦਿਵਾਨਾ ਹੋਇਆ ਹੈਂ। ਸਭ ਦੀ ਪ੍ਰਤਿਪਾਲਣਾ ਈਸ਼ਵਰ, ਪਰਮਾਤਮਾ ਉਹ ਅਕਾਲ ਪੁਰਖ ਆਪ ਕਰਦਾ ਹੈ। ਨਮਾਜ਼ ਤੇ ਰੋਜ਼ਾ ਖ਼ੁਦਾ ਦੇ ਘਰੋਂ ਬਖ਼ਸ਼ਸ਼ ਹੈ।" ਗੁਰੂ ਨਾਨਕ ਦੇਵ ਜੀ ਨੇ ਸਮਝਾਉਂਦਿਆਂ ਹੋਇਆਂ ਕਿਹਾ, "ਦਾਨਿਆਂ ਸੁਣ, ਜੇ ਤੂੰ ਮਰਦਾਨਾ (ਸੂਰਮਾ) ਹੋਵੇਂ, ਸ਼ਬਦ ਪਾਇ ਕੇ ਰਾਗ ਨੂੰ ਗਾਵੇਂ ਤਾਂ ਤੇਰਾ ਦੋਹਾਂ ਲੋਕਾਂ ਦਾ ਕਾਰਜ ਹੋਵੇਗਾ।"

ਦਾਨਾ, ਮਰਦਾਨਾ ਬਣ ਧਰਤੀ ਦੇ ਲੋਕਾਂ ਨੂੰ ਸੋਧਣ ਲਈ ਗੁਰੂ ਨਾਨਕ ਜੀ ਨਾਲ ਹੋ ਉੱਠਿਆ। ਕੀਰਤਨ ਨੇ ਜਨਮ ਲੈ ਲਿਆ। ਬਾਬੇ ਦੇ ਸ਼ਬਦ, ਮਰਦਾਨੇ ਦੀ ਰਬਾਬ ਨੇ ਉਹ ਕਰਾਮਾਤ ਕੀਤੀ, ਜਿਸ ਦਾ ਬਦਲ ਅਜੇ ਤਕ ਸੰਸਾਰ ਨੂੰ ਨਹੀਂ ਲੱਭਾ ਤੇ ਸ਼ਾਇਦ ਕਦੇ ਵੀ ਨਾ ਲੱਭੇ। ਭਾਈ ਮਰਦਾਨਾ ਜੀ ਨੇ ਪੁੱਛਿਆ ਵੀ, "ਬਾਬਾ, ਇਹ ਜੋ ਕੀਰਤਨ ਮੈਂ ਗਾਉਂਦਾ ਹਾਂ, ਇਹ ਸ਼ਬਦ ਹੈ।" ਤਾਂ ਬਾਬੇ ਕਿਹਾ, "ਇਹੀ ਕੀਰਤ ਸ਼ਬਦ ਹੈ ਕਿ ਗੁਰੂ ਕਰਤਾ ਹੈ, ਸੁਣ ਕੇ ਜੇ ਸੁਰਤਿ ਕਰ ਸਮਝੈ, ਤਿਨ ਕੀ ਮੁਕਤ ਹੋਇ। ਸਾਈ ਕੀਰਤ ਸਾਈ ਮੁਕਤ ਹੈ।" *ਤਵਾਰੀਖ਼ ਪੰਜਾਬ* ਵਿਚ ਲਿਖਿਆ ਮਿਲਦਾ ਹੈ ਕਿ ਮਰਦਾਨੇ ਦੀ ਰਬਾਬ ਦੀ ਹਰ ਤਾਰ ਵਿੱਚੋਂ 'ਨਿਰੰਕਾਰ ਬੰਦਾ ਤੇਰਾ ਹੈ' ਦੀ ਧੁਨੀ ਨਿਕਲਦੀ ਰਹਿੰਦੀ ਸੀ ਤੇ ਬਾਬਾ ਜੀ ਕਰਤਾਰ ਕਰਤਾਰ ਬੋਲਦੇ ਰਹਿੰਦੇ ਸਨ। ਹੁਣ ਜਿਥੇ ਮਰਦਾਨੇ ਨੂੰ ਪਹਿਲਾਂ ਆਪਣੇ ਬੱਚਿਆਂ ਦੇ ਦਾਣੇ ਢੱਕੇ ਦਾ ਫ਼ਿਕਰ ਸੀ, ਉਹ ਹੀ ਹੁਣ ਮਰਦਾਨਾ ਬਣ ਸਿਰਫ਼ ਸ਼ਬਦ ਕੀਰਤੀ ਤੇ ਨਾਮ ਦਾ ਹੀ ਢੁੰਡਾਊ ਹੋ ਗਿਆ। ਜੋ ਆਗਿਆ ਗੁਰੂ ਨਾਨਕ ਦੇਵ ਜੀ ਨੇ ਕੀਤੀ, ਮਰਦਾਨਾ ਜੀ ਨੇ ਉਸ ਉੱਤੇ ਫੁੱਲ ਚੜ੍ਹਾਏ।

ਮਰਦਾਨਾ ਜੀ ਨੂੰ ਆਪਣੀ ਜ਼ਿੰਦਗੀ ਦੇ ਪੈਂਡੇ ਵਿਚ ਕਿਤਨੇ ਕੁ ਦੁਖ ਸਹਾਰਨੇ ਪਏ, ਇਸ ਦਾ ਅੰਦਾਜ਼ਾ ਇਸ ਤੋਂ ਹੀ ਲਗਾਇਆ ਜਾ ਸਕਦਾ ਹੈ ਕਿ ਉਨ੍ਹਾਂ ਨੂੰ ਕਈ-ਕਈ ਦਿਨ ਭੁੱਖੇ ਰਹਿਣਾ ਪਿਆ, ਉਜਾੜਾਂ, ਥਲਾਂ ਤੇ ਨੋਕੀਲੇ ਪੱਥਰਾਂ ਉੱਤੇ ਟੁਰਦੇ ਵੀ ਉਹ ਕਰਤਾਰ ਕਰਤਾਰ ਗੁੰਜਾਂਦੇ ਰਹੇ। ਇਕ ਸਮੇਂ ਨਾਨਕ ਜੀ ਨੇ ਅੱਕ ਵੱਲ ਇਸ਼ਾਰਾ ਕਰ ਕੇ ਕਿਹਾ, "ਇਸ ਦਾ ਫਲ ਖਾਹ।" ਮਰਦਾਨੇ ਆਖਿਆ, "ਵਾਹ! ਜ਼ਹਿਰ ਖਵਾ ਕੇ

ਮਾਰਨਾ ਸੀ ਤਾਂ ਲਿਆਂਦੈ ਕਿਉਂ ਨਾਲ। ਅਜੇ ਤਾਂ ਮੈਂ ਆਪਣੀ ਮਿਰਾਸਣ ਨੂੰ ਰੱਜ ਕੇ ਡਿੱਠਾ ਵੀ ਨਹੀਂ, ਨਕਾਹ ਕਰਦਾ ਹੀ ਤੁਹਾਡੇ ਨਾਲ ਉਤਰਿਆਂ ਹਾਂ। ਅਜੇ ਮੈਂ ਤਲਵੰਡੀ ਜਾ ਕੇ, ਅੰਮਾ, ਬੀਬੀ, ਮਹਿਤਾ ਕਾਲੂ ਚੰਦ, ਰਾਇ ਬੁਲਾਰ ਅਤੇ ਸਾਰੇ ਲੋਕਾਂ ਨੂੰ ਤੁਹਾਡੀਆਂ ਅਨੋਖੀਆਂ ਯਾਤਰਾਵਾਂ ਦੀਆਂ ਗੱਲਾਂ ਕਥਾ ਕਰ ਹਸਾ ਹਸਾ ਕੇ, ਰਿਝਾ ਕੇ ਲਾਚੇ ਲੁੰਗੀਆਂ ਲੈਣ ਦੀ ਆਸ ਰੱਖਦਾ ਹਾਂ ਤੇ ਤੁਸੀਂ ਹੁਣੇ ਜ਼ਹਿਰ ਖਵਾ ਕੇ ਅਲਖ ਚੁਕਾਵਣ ਲੱਗੇ ਹੋ।" ਇਸ ਸਾਰੀ ਗੱਲ ਦਾ ਸਿੱਟਾ ਇਹ ਹੀ ਸੀ ਕਿ ਮਰਦਾਨਾ ਜੀ ਨੇ ਅੱਕ ਖਾਧੇ, ਰੋੜਾਂ ਦੀ ਵਛਾਈ ਕੀਤੀ ਅਤੇ ਹਰ ਉਹ ਤਸੀਹਾ ਝੱਲਿਆ ਜੋ ਉਸ ਦੇ ਬਾਬੇ ਮੁਰਸ਼ਦ ਨਾਨਕ ਨੇ ਸਹਾਰਿਆ। ਜੋ ਘਾਲ ਮਰਦਾਨੇ ਨੇ ਇਕੱਲਿਆਂ ਘਾਲੀ, ਉਹ ਹੀ ਸਾਰੀ ਕੌਮ ਨੇ ਪਿੱਛੋਂ ਅਠਾਰ੍ਹਵੀਂ ਸਦੀ ਵਿਚ ਘਾਲ ਕੇ ਦੱਸੀ। ਮਰਦਾਨੇ ਨੇ ਅੱਕਾਂ ਨੂੰ ਅੰਬ, ਛੋਲਿਆਂ ਨੂੰ ਬਦਾਮ, ਚੱਕੀ ਪੀਹਣ ਦੀ ਮੁਸ਼ੱਕਤ ਨੂੰ ਫਿਰਣੀ ਦੀ ਸਵਾਰੀ ਤੇ ਰੁਪਿਆਂ ਨੂੰ ਛਿਲੜਾ ਕਹਿ ਕੇ ਸ਼ੁਕਰ ਮਨਾਂਦੇ ਤੇ ਦੁੱਖਾਂ ਦਾ ਮਜ਼ਾਕ ਉਡਾਂਦੇ ਹੋਇਆਂ ਆਪਣਾ ਜੀਵਨ ਸਫਲਾ ਕੀਤਾ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਘਾਲ ਬਹੁਤ ਕਰੜੀ ਸੀ, ਪਰ ਮਰਦਾਨਾ ਜੀ ਵੀ ਇਸ ਤੋਂ ਅਨਜਾਣ ਜਾਂ ਅਵੇਸਲੇ ਨਹੀਂ ਸਨ ਰਹਿੰਦੇ। ਮਰਦਾਨਾ ਜੀ ਨੇ ਇਕ ਵਾਰੀ ਕਿਹਾ, "ਬਾਬਾ ਤੇਰੀ ਘਾੜ ਕਰੜੀ ਮੇਰੇ ਵਰਗੇ ਤੋਂ ਨਹੀਂ ਹੁੰਦੀ।" ਨਾਨਕ ਜੀ ਨੇ ਆਖਿਆ, "ਮਰਦਾਨਿਆਂ! ਤੂੰ ਕਿਵੇਂ ਰਹਿ ਭੀ ਅਸਾਂ ਨਾਲ।" ਤਾਂ ਮਰਦਾਨਾ ਜੀ ਨੇ ਕਿਹਾ, "ਮੈਂ ਤਾਂ ਹੀ ਤੇਰੇ ਨਾਲ ਰਵ੍ਹਾਂ, ਜੇ ਮੈਨੂੰ ਤੂੰ ਆਪਣਾ ਜੇਹਾ ਧੀਰਜ ਦੇਹ। ਜਿਵੇਂ ਤੁਹਾਨੂੰ ਭੁੱਖ ਤ੍ਰੇਹ ਨਹੀਂ ਸਤਾਂਦੀ ਤਿਵੇਂ ਮੈਨੂੰ ਵੀ ਨਾਂਹ ਸਤਾਵੇ। ਜਿਸ ਅਵਸਥਾ ਵਿਚ ਤੁਸੀਂ ਰਹਿੰਦੇ ਹੋ ਉਸ ਅਵਸਥਾ ਵਿਚ ਮੈਨੂੰ ਵੀ ਲੈ ਚਲੋ।" ਗੁਰੂ ਨਾਨਕ ਜੀ ਇਹ ਸੁਣ ਕੇ ਬਹੁਤ ਖ਼ੁਸ਼ ਹੋਏ ਤੇ ਫ਼ੁਰਮਾਇਆ, "ਸ਼ਾਬਾਸ਼ ਮਰਦਾਨਿਆਂ! ਤੈਂ ਭਲੀ ਵਸਤੂ ਮੰਗੀ।" ਜਦ ਬਾਬਾ ਜੀ ਨੇ ਮਿਹਰ ਦੀ ਦ੍ਰਿਸ਼ਟੀ ਕੀਤੀ ਜਾਂ ਮਰਦਾਨਾ ਜੀ ਨੇ ਰਬਾਬ ਦੀ ਤਾਰ ਨਾਲ ਸਿਫ਼ਤਿ ਕੀਤੀ:

> ਇਕੋ ਨਾਉਂ ਤਕੜਾ ਕੀਉਨ, ਹੋਰ ਨਾਵ ਸਭ ਕੀਅਨ ਖ਼ਰਾਬ,
> ਨੇੜੇ ਨਜ਼ੀਨ ਖ਼ੁਦਾਇ ਦੇ ਬਾਬਾ।

ਪਰ ਨਿਮਰਤਾ ਦੇ ਪੁੰਜ ਨਾਨਕ ਜੀ ਨੇ ਉਸ ਸਮੇਂ ਮਰਦਾਨੇ ਨੂੰ ਟੋਕ ਦਿੱਤਾ ਤੇ ਕਿਹਾ, "ਪੂਰਾ ਜੀ, ਪੂਰਾ ਪਰਮੇਸ਼ਰ ਸਲਾਹੁਣਾ ਅਸੀਂ ਕਵਣ ਕੀਟ ਜਿ ਉਸ ਦੇ ਨਜ਼ਦੀਕ ਪਹੁਚਹੁ।" ਪਰ ਮਰਦਾਨਾ ਜੀ ਜੋ ਗੁਰੂ ਨਾਨਕ ਜੀ ਦੀ ਰਹਿਣੀ-ਬਹਿਣੀ, ਕਥਨੀ ਕਰਨੀ ਦੇਖ ਚੁੱਕੇ ਸਨ, ਨਾ ਰੁਕੇ ਤੇ ਫਿਰ ਕਿਹਾ:

> ਸਹੀ ਤਾਂ ਨਾਨਕ ਕਾਲੂਆਣ, 'ਜਿਨਿ ਸਿਰਿ' ਫੁਨਿ ਤਿਸਹੀ ਗੋਈ,
> ਜੇ ਤੁਧੁ ਜੇਵਡ ਪਰਮੇਸਰ ਹੋਇ ਤਾ ਹੋਈ।

ਭਾਈ ਮਰਦਾਨਾ ਜਦੋਂ ਵੀ ਮੰਗਦੇ, ਧੀਰਜ ਦੀ ਰਹਿਮਤ ਲਈ ਕੌਲੀ ਪਸਾਰਦੇ। ਮਰਦਾਨਾ ਜੀ ਨੇ ਹੱਥ ਜੋੜ ਇਕ ਵਾਰ ਕਿਹਾ, "ਬਾਬਾ, ਤੇਰਾ ਮੇਰਾ ਅੰਤਰ ਨਾਹੀ, ਤੂੰ ਖ਼ੁਦਾਇ ਦਾ ਡੂਮ ਹਉ, ਮੈਂ ਤੇਰਾ ਡੂਮ। ਤੈਂ ਖ਼ੁਦਾਇ ਪਾਇਆ ਹੈ, ਤੂੰ ਖ਼ੁਦਾਇ ਦੇਖਿਆ ਹੈ, ਤੇਰਾ ਕਹਿਆ ਪ੍ਰਗਟਿ ਕਰਦਾ ਹੈ, ਮੇਰੀ ਬੇਨਤੀ ਹੈ ਇਕ ਮੈਨੂੰ ਵਿਛੋੜਨਾ ਨਾਹੀ।" ਗੁਰੂ ਨਾਨਕ ਜੀ ਨੇ ਉਸੇ ਸਮੇਂ ਬਖ਼ਸ਼ਸ਼ ਕਰਦੇ ਫ਼ੁਰਮਾਇਆ, "ਮਰਦਾਨਿਆਂ, ਤੁਧ ਉਪਰ ਮੇਰੀ ਖ਼ੁਸ਼ੀ ਹੈ, ਜਿਥੇ ਤੇਰਾ ਵਾਸਾ ਉਥੇ ਮੇਰਾ ਵਾਸਾ।" ਭਾਈ ਮਰਦਾਨੇ ਨਾਲ ਹੋਈਆਂ ਗੁਰੂ ਨਾਨਕ ਦੇਵ ਜੀ ਦੀਆਂ ਸਾਰੀਆਂ ਹੀ ਗੋਸ਼ਟਾਂ ਪੜ੍ਹਨ ਨਾਲ ਸੰਬੰਧ ਰੱਖਦੀਆਂ ਹਨ ਕਿਉਂਕਿ ਹਰ ਗੋਸ਼ਟੀ ਨੇ ਕਈ ਗੂਹੜੇ ਭਾਵ ਖੋਲ੍ਹੇ ਹਨ।

ਮਰਦਾਨਾ ਜੀ ਦੇ ਨਾਮ ਹੇਠ ਗੁਰੂ ਨਾਨਕ ਦੇਵ ਜੀ ਦੀ ਆਪਣੀ ਬਾਣੀ ਵਿਚ ਦੋ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਰਾਗ ਬਿਹਾਗੜਾ ਅੰਦਰ ਦਰਜ ਹਨ ਜੋ ਕਿ ਇਸ ਤਰ੍ਹਾਂ ਹਨ:

ਸਲੋਕੁ ਮਰਦਾਨਾ ੧ ॥
ਕਲਿ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ ॥
ਕ੍ਰੋਧ ਕਟੋਰੀ ਮੋਹਿ ਭਰੀ ਪੀਲਾਵਾ ਅਹੰਕਾਰੁ ॥
ਮਜਲਸ ਕੂੜੇ ਲਬ ਕੀ ਪੀ ਪੀ ਹੋਇ ਖੁਆਰੁ ॥
ਕਰਣੀ ਲਾਹਣਿ ਸਤੁ ਗੁੜੁ ਸਚੁ ਸਰਾ ਕਰਿ ਸਾਰੁ ॥
ਗੁਣ ਮੰਡੇ ਕਰਿ ਸੀਲੁ ਘਿਉ ਸਰਮੁ ਮਾਸੁ ਆਹਾਰੁ ॥
ਗੁਰਮੁਖਿ ਪਾਈਐ ਨਾਨਕਾ ਖਾਧੈ ਜਾਹਿ ਬਿਕਾਰ ॥੧॥
ਮਰਦਾਨਾ ੧ ॥
ਕਾਇਆ ਲਾਹਣਿ ਆਪੁ ਮਦੁ ਮਜਲਸ ਤ੍ਰਿਸਨਾ ਧਾਤੁ ॥
ਮਨਸਾ ਕਟੋਰੀ ਕੂੜਿ ਭਰੀ ਪੀਲਾਏ ਜਮਕਾਲੁ ॥
ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ ॥
ਗਿਆਨੁ ਗੁੜੁ ਸਾਲਾਹ ਮੰਡੇ ਭਉ ਮਾਸੁ ਆਹਾਰੁ ॥
ਨਾਨਕ ਇਹੁ ਭੋਜਨੁ ਸਚੁ ਹੈ ਸਚੁ ਨਾਮੁ ਆਧਾਰੁ ॥੨॥
ਕਾਂਯਾਂ ਲਾਹਣਿ ਆਪੁ ਮਦੁ ਅੰਮ੍ਰਿਤ ਤਿਸ ਕੀ ਧਾਰ ॥
ਸਤਸੰਗਤਿ ਸਿਉ ਮੇਲਾਪੁ ਹੋਇ ਲਿਵ ਕਟੋਰੀ ਅੰਮ੍ਰਿਤ,
ਭਰੀ ਪੀ ਪੀ ਕਟਹਿ ਬਿਕਾਰ ॥੩॥ *(ਪੰਨਾ 553)*

ਮਰਦਾਨਾ ਜੀ ਨੇ ਸਾਰੀ ਉਮਰ ਬਾਬਾ ਨਾਨਕ ਦੇਵ ਜੀ ਦੇ ਸੰਗ ਇਕ ਰਬਾਬੀ ਮਰਦਾਨਾ ਦੇ ਤੌਰ 'ਤੇ ਬਿਤਾਈ। 75 ਸਾਲ ਦੀ ਆਯੂ ਭੋਗ ਕੇ 1534 ਈ: ਵਿਚ ਸੁਰਗਵਾਸ ਹੋ ਗਏ। ਗੱਲ ਕੀ ਭਾਈ ਮਰਦਾਨਾ ਜੀ ਇਕ ਅਜਿਹੇ ਵਿਅਕਤੀ ਸਨ, ਜਿਨ੍ਹਾਂ ਗੁਰੂ ਨਾਨਕ ਪਾਤਸ਼ਾਹ ਦੀ ਛੂਹ ਪ੍ਰਾਪਤ ਕਰ ਅਜਿਹੇ ਸੂਰਮਗਤੀ ਦੇ ਸਾਕੇ ਕੀਤੇ ਕਿ ਉਹ ਮਰਦਾਨਾ ਹੋ ਨਿਬੜੇ ਤੇ ਜਦ ਵੀ ਅਕਾਲ ਰੂਪ ਬਾਬਾ ਨਾਨਕ ਦਾ ਨਾਂ ਆਵੇਗਾ, ਰਬਾਬੀ ਮਰਦਾਨਾ ਦਾ ਨਾਮ ਆਪ-ਮੁਹਾਰੇ ਹੀ ਸ਼ਰਧਾ ਨਾਲ ਨਿਕਲ ਜਾਏਗਾ:

ਇਕ ਬਾਬਾ ਅਕਾਲ ਰੂਪੁ, ਦੂਜਾ ਰਬਾਬੀ ਮਰਦਾਨਾ ॥੩੫॥੧॥ *(ਭਾਈ ਗੁਰਦਾਸ ਜੀ)*

# ਸੰਗੀਤ ਕਿਸ ਨੂੰ ਕਹਿੰਦੇ ਹਨ ?

ਗਾਇਨ, ਵਾਦਨ ਅਤੇ ਨਿਰਤ ਇਹਨਾਂ ਤਿੰਨਾਂ ਕਲਾਵਾਂ ਦੇ ਸੁਮੇਲ ਨੂੰ ਸੰਗੀਤ ਕਹਿੰਦੇ ਹਨ। ਭਾਵੇਂ ਇਹ ਤਿੰਨੋ ਹੀ ਕਲਾਵਾਂ ਆਪੋ-ਆਪਣੀ ਥਾਂ 'ਤੇ ਸੁਤੰਤਰ ਹਨ ਪਰ ਗਾਇਨ ਇਹਨਾਂ ਤਿੰਨਾਂ ਕਲਾਵਾਂ ਵਿੱਚੋਂ ਉੱਤਮ ਹੈ। ਕਿਉਂਕਿ ਗਾਇਨ ਦੇ ਅਧੀਨ ਵਾਦਨ ਅਤੇ ਵਾਦਨ ਦੇ ਅਧੀਨ ਨਿਰਤ ਹੈ। ਉਦਾਹਰਣ ਦੇ ਤੌਰ 'ਤੇ ਜੇਕਰ ਕਿਤੇ ਕੇਵਲ ਸਾਜ਼ ਵੱਜ ਰਹੇ ਹੋਣ ਅਤੇ ਨਾਲ ਕੋਈ ਗਾਉਂਦਾ ਨਾ ਹੋਵੇ ਤਾਂ ਸਾਨੂੰ ਪੂਰਾ ਅਨੰਦ ਨਹੀਂ ਆਉਂਦਾ, ਇਸੇ ਤਰ੍ਹਾਂ ਜੇਕਰ ਕਿਤੇ ਇਕੱਲਾ ਨਿਰਤ ਹੋ ਰਿਹਾ ਹੋਵੇ ਅਤੇ ਨਾਲ ਤਬਲਾ ਜਾਂ ਤਾਲੀ ਨਾ ਵੱਜੇ ਤਾਂ ਵੀ ਪੂਰੀ ਗੱਲ ਨਹੀਂ ਬਣਦੀ। ਪਰ ਜੇਕਰ ਕਿਤੇ ਕੋਈ ਇਕੱਲਾ ਗਾਉਂਦਾ ਹੋਵੇ, ਨਾਲ ਤਬਲੇ ਦੀ ਸੰਗਤ ਹੋਵੇ ਜਾਂ ਨਾ, ਤਾਂ ਵੀ ਸਾਨੂੰ ਪੂਰਾ ਅਨੰਦ ਆ ਜਾਂਦਾ ਹੈ। ਇਸ ਲਈ ਗਾਇਨ ਸਭ ਤੋਂ ਉੱਤਮ ਮੰਨਿਆ ਜਾਂਦਾ ਹੈ।

## ਗਾਇਨ ਕਿਸ ਨੂੰ ਕਹਿੰਦੇ ਹਨ ?

ਸੁਰ, ਸ਼ਬਦ ਅਤੇ ਲੈਅ ਦੇ ਮੇਲ ਨੂੰ ਗਾਇਨ ਕਹਿੰਦੇ ਹਨ। ਜਦ ਸੁਰ, ਸ਼ਬਦ ਅਤੇ ਲੈਅ ਆਪਸ ਵਿਚ ਮਿਲ ਜਾਂਦੇ ਹਨ, ਤਾਂ ਹਰ ਪ੍ਰਾਣੀ, ਜੀਵ, ਜੰਤੂ ਨੂੰ ਮੋਹ ਲੈਂਦੇ ਹਨ। ਦੇਵਤਾ ਪ੍ਰਸੰਨ ਹੁੰਦੇ ਹਨ ਅਤੇ ਸੰਸਾਰ ਵਿਚ ਸੱਚ ਅਤੇ ਪ੍ਰੇਮ ਦਾ ਸੰਚਾਰ ਹੁੰਦਾ ਹੈ। ਧ੍ਰੁਪਦ, ਧਮਾਰ, ਖ਼ਿਆਲ ਅਤੇ ਠੁਮਰੀ ਆਦਿਕ ਗਾਇਨ ਦੀਆਂ ਪ੍ਰਸਿੱਧ ਕਿਸਮਾਂ ਹਨ। ਇਹਨਾਂ ਸਾਰੀਆਂ ਕਿਸਮਾਂ ਦਾ ਵੇਰਵਾ ਵਿਸਥਾਰ-ਪੂਰਵਕ ਅੱਗੇ ਦਿੱਤਾ ਜਾ ਰਿਹਾ ਹੈ।

## ਵਾਦਨ ਕਿਸ ਨੂੰ ਕਹਿੰਦੇ ਹਨ ?

ਖ਼ਾਲੀ ਸਾਜ਼ ਵਜਾਉਣ ਨੂੰ ਵਾਦਨ ਕਹਿੰਦੇ ਹਨ। ਜਦ ਅਸੀਂ ਸੁਰ ਤੇ ਲੈਅ ਨੂੰ ਮੇਲ ਕੇ ਕਿਸੇ ਸਾਜ਼ ਦੀ ਮਦਦ ਨਾਲ ਆਪਣੇ ਮਨ ਦੇ ਵਿਚਾਰ ਪ੍ਰਗਟ ਕਰਦੇ ਹਾਂ ਤਾਂ ਉਸ ਨੂੰ ਵਾਦਨ ਜਾਂ ਸਾਜ਼ ਵਜਾਉਣਾ ਕਹਿੰਦੇ ਹਨ। ਸਾਰੇ ਸਾਜ਼ ਚਾਰ ਪ੍ਰਕਾਰ ਨਾਲ ਵਜਾਏ ਜਾਂਦੇ ਹਨ।

1. ਸਿਤਾਰ, ਸਰੋਦ, ਬੈਂਜੋ, ਮੈਂਡੋਲੀਨ ਆਦਿਕ ਸਾਜ਼ ਲੋਹੇ ਦੀ ਪੱਤੀ ਜਾਂ ਮਿਜ਼ਰਾਬ ਨਾਲ ਵਜਾਏ ਜਾਂਦੇ ਹਨ।

2. ਵਾਇਲਨ, ਬੇਲਾ, ਸਾਰੰਗੀ, ਦਿਲਰੁਬਾ ਆਦਿਕ ਸਾਜ਼ ਗਜ਼ ਨਾਲ ਵਜਾਏ ਜਾਂਦੇ ਹਨ।

3. ਬੰਸਰੀ, ਸ਼ਹਿਨਾਈ, ਸਰਪਵੀਣਾ ਆਦਿਕ ਸਾਜ਼ ਮੂੰਹ ਨਾਲ ਫੂਕ ਮਾਰ ਕੇ ਵਜਾਏ ਜਾਂਦੇ ਹਨ ਅਤੇ ਹਾਰਮੋਨੀਅਮ ਐਕੋਡੀਅਮ ਆਦਿਕ ਸਾਜ਼ ਹੱਥ ਨਾਲ ਪੱਖਾ, ਜਿਸ ਨੂੰ ਧੌਂਕਣੀ ਵੀ ਕਿਹਾ ਜਾਂਦਾ ਹੈ, ਚਲਾ ਕੇ ਵਜਾਏ ਜਾਂਦੇ ਹਨ।

4. ਤਬਲਾ, ਢੋਲਕ, ਮ੍ਰਿਦੰਗ ਆਦਿਕ ਸਾਜ਼ ਹੱਥ ਨਾਲ ਠੋਕਰ ਮਾਰ ਕੇ ਵਜਾਏ ਜਾਂਦੇ ਹਨ।

ਇਹਨਾਂ ਤੋਂ ਇਲਾਵਾ ਜੋ ਹੋਰ ਬੇਅੰਤ ਤੰਤੀ ਸਾਜ਼ ਹਨ, ਉਹਨਾਂ ਦੇ ਨਾਮ ਅਤੇ ਉਹਨਾਂ ਦਾ ਹਾਲ ਅਸੀਂ ਪਿੱਛੇ *ਸੁਰ ਸਿਮਰਨ ਸੰਗੀਤ* ਦੇ ਤੀਸਰੇ ਭਾਗ ਵਿਚ ਦੇ ਆਏ ਹਾਂ। ਸੋ ਪਾਠਕ-ਜਨ ਉਥੋਂ ਵੇਖ ਸਕਦੇ ਹਨ।

## ਨਿਰਤ ਕਿਸ ਨੂੰ ਕਹਿੰਦੇ ਹਨ ?

ਨਿਰਤ ਦਾ ਅਰਥ ਹੈ, ਨੱਚਣਾ। ਸੋ ਜਦ ਅਸੀਂ ਸੁਰ ਅਤੇ ਲੈਅ ਨੂੰ ਮੇਲ ਕੇ ਅਤੇ ਨਾਲ ਆਪਣੇ ਹੱਥ ਪੈਰ ਹਿਲਾ ਕੇ, ਭਾਵ ਕਿ ਸਾਰੇ ਅੰਗਾਂ ਨੂੰ ਹਿਲਾ-ਜੁਲਾ ਕੇ ਆਪਣੇ ਮਨ ਦੇ ਉਦਗਾਰ ਪੇਸ਼ ਕਰਦੇ ਹਾਂ ਤਾਂ ਉਸ ਨੂੰ ਨਿਰਤ ਜਾਂ ਨੱਚਣਾ ਕਹਿੰਦੇ ਹਨ। ਵੈਸੇ ਤਾਂ ਨਿਰਤ ਦੇ ਕਈ ਪ੍ਰਕਾਰ ਹਨ, ਜਿਵੇਂ ਕਿ ਭਾਰਤੀਆ ਨਿਰਤ, ਕੱਥਕ ਨਿਰਤ, ਗਿੱਧਾ, ਭੰਗੜਾ, ਕਿੱਕਲੀ ਆਦਿਕ। ਪਰ ਸ਼ਾਸਤਰੀ ਸੰਗੀਤ ਦੇ ਆਧਾਰ 'ਤੇ ਮੁੱਖ ਦੋ ਪ੍ਰਕਾਰ ਦਾ ਨਿਰਤ ਮੰਨਿਆ ਜਾਂਦਾ ਹੈ, ਤਾਂਡਵ ਅਤੇ ਲਾਸੁਯ। ਸੋ ਆਦਮੀਆਂ ਦੁਆਰਾ ਕੀਤਾ ਗਿਆ ਨਿਰਤ ਤਾਂਡਵ ਕਹਿਲਾਉਂਦਾ ਹੈ ਅਤੇ ਇਸਤਰੀਆਂ ਦੁਆਰਾ ਕੀਤੇ ਗਏ ਨਿਰਤ ਨੂੰ ਲਾਸੁਯ ਕਹਿੰਦੇ ਹਨ।

## ਸੰਗੀਤ ਦੇ ਰੂਪ

ਹਰ ਇਕ ਕਲਾ ਦੇ ਮੁੱਖ ਦੋ ਹਿੱਸੇ ਹੁੰਦੇ ਹਨ। ਇਕ ਕ੍ਰਿਆਤਮਿਕ ਜਾਂ ਪ੍ਰਤੱਖ ਕ੍ਰਿਆ, ਦੂਸਰਾ ਸ਼ਾਸਤਰੀਆ ਜਾਂ ਲਿਖਤੀ ਰੂਪ ਵਿਚ। ਕ੍ਰਿਆ ਪੱਖ ਵਿਚ ਉਸ ਦੀ ਸਾਧਨਾ ਕਰਦੇ ਹਨ ਅਤੇ ਸ਼ਾਸਤਰ ਪੱਖ ਵਿਚ ਉਸ ਦੇ ਨਿਯਮ, ਪਰਿਭਾਸ਼ਿਕ ਸ਼ਬਦ ਆਦਿਕ ਦਾ ਅਧਿਐਨ ਕਰਦੇ ਹਨ। ਇਸੇ ਪ੍ਰਕਾਰ ਸੰਗੀਤ ਕਲਾ ਦੇ ਵੀ ਦੋ ਸਰੂਪ ਹਨ:

1. ਕ੍ਰਿਆਤਮਕ ਸੰਗੀਤ; 2. ਸੰਗੀਤ ਸ਼ਾਸਤਰ।

1. ਕ੍ਰਿਆਤਮਕ ਸੰਗੀਤ ਦਾ ਰੂਪ ਉਹ ਹੈ, ਜੋ ਅਸੀਂ ਕੰਨਾਂ ਦੁਆਰਾ ਸੁਣਦੇ ਹਾਂ ਅਤੇ ਅੱਖਾਂ ਦੁਆਰਾ ਵੇਖਦੇ ਹਾਂ। ਇਸ ਵਿਚ ਗਾਉਣਾ, ਵਜਾਉਣਾ ਤੇ ਨੱਚਣਾ ਆਉਂਦਾ ਹੈ। ਗਾਉਣਾ ਅਤੇ ਵਜਾਉਣਾ ਅਸੀਂ ਸੁਣਦੇ ਹਾਂ ਅਤੇ ਨੱਚਣਾ ਵੇਖਦੇ ਹਾਂ। ਸੰਗੀਤ ਦੇ ਇਸ ਪੱਖ ਵਿਚ ਰਾਗ, ਗੀਤਾਂ ਦੇ ਪ੍ਰਕਾਰ, ਆਲਾਪ, ਤਾਨ, ਸਰਗਮ, ਝਾਲਾ, ਰੇਲਾ, ਟੁਕੜਾ, ਆਮਦ, ਗੱਤ, ਮੀਂਡ, ਕਣ ਆਦਿਕ ਦੀ ਸਾਧਨਾ ਆਉਂਦੀ ਹੈ। ਸੰਗੀਤ ਦਾ ਇਹ ਪੱਖ ਸੰਗੀਤ ਦੇ ਸ਼ਾਸਤਰੀਆ ਪੱਖ ਨਾਲੋਂ ਮਹੱਤਵਪੂਰਣ ਹੈ।

2. ਸੰਗੀਤ ਸ਼ਾਸਤਰ ਦੇ ਵੀ ਦੋ ਪ੍ਰਕਾਰ ਹੁੰਦੇ ਹਨ।

ਇਕ ਕ੍ਰਿਆਤਮਕ ਸ਼ਾਸਤਰ ਅਤੇ ਦੂਸਰਾ ਸ਼ੁੱਧ ਸ਼ਾਸਤਰ।

ਕ੍ਰਿਆਤਮਕ ਸ਼ਾਸਤਰ ਵਿਚ ਰਾਗਾਂ ਦਾ ਪ੍ਰੀਚੈ, ਸੁਰ, ਲਿੱਪੀ, ਲਿਖਣਾ, ਤਾਨ, ਆਲਾਪ, ਟੁਕੜਾ, ਰੇਲਾ, ਮਿਲਦੇ-ਜੁਲਦੇ ਰਾਗਾਂ ਦੀ ਤੁਲਨਾ ਆਦਿਕ ਆਉਂਦੇ ਹਨ। ਇਸ ਸ਼ਾਸਤਰ ਨਾਲ ਕ੍ਰਿਆਤਮਿਕ ਸੰਗੀਤ ਵਿਚ ਬੜੀ ਸਹਾਇਤਾ ਮਿਲਦੀ ਹੈ।

ਸ਼ੁੱਧ ਸ਼ਾਸਤਰ ਵਿਚ ਸੰਗੀਤ ਦੀ ਪਰਿਭਾਸ਼ਾ, ਨਾਦ, ਜਾਤੀ, ਆਰੋਹ, ਅਵਰੋਹ, ਸੁਰ, ਲੈਅ, ਮਾਤਰਾ; ਤਾਲੀ, ਖ਼ਾਲੀ ਆਦਿਕ ਦੀ ਪਰਿਭਾਸ਼ਾ; ਸੰਗੀਤ ਦਾ ਇਤਿਹਾਸ ਆਦਿਕ ਦਾ ਅਧਿਐਨ ਹੁੰਦਾ ਹੈ।

## ਸੰਗੀਤ ਦੇ ਪ੍ਰਕਾਰ

ਭਾਰਤੀ ਸੰਗੀਤ ਦੇ ਮੁੱਖ ਦੋ ਪ੍ਰਕਾਰ ਹੋ ਸਕਦੇ ਹਨ:

1. ਸ਼ਾਸਤਰੀ ਸੰਗੀਤ; 2. ਭਾਵ ਸੰਗੀਤ।

1. ਸ਼ਾਸਤਰੀ ਸੰਗੀਤ ਉਸ ਨੂੰ ਕਹਿੰਦੇ ਹਨ, ਜਿਸ ਵਿਚ ਕੁੱਝ ਖ਼ਾਸ ਨਿਯਮਾਂ ਦੀ ਪਾਲਨਾ ਕਰਨੀ ਅਤਿ ਜ਼ਰੂਰੀ ਹੁੰਦੀ ਹੈ। ਜਿਵੇਂ ਕਿ ਸ਼ਾਸਤਰੀ ਸੰਗੀਤ ਵਿਚ ਰਾਗ ਦੇ ਨਿਯਮਾਂ ਦਾ ਪਾਲਣ ਕਰਨਾ ਪੈਂਦਾ ਹੈ। ਜੇਕਰ ਨਾ ਕਰੀਏ ਤਾਂ ਰਾਗ ਦੀ ਹਾਨੀ ਹੁੰਦੀ ਹੈ। ਇਸ ਤੋਂ ਇਲਾਵਾ ਤਾਲ ਦੀ ਸੀਮਾ ਵਿਚ ਵੀ ਰਹਿਣਾ ਪੈਂਦਾ ਹੈ। ਜਿਵੇਂ ਕਿ ਧ੍ਰੁਪਦ, ਧਮਾਰ, ਖ਼ਿਆਲ, ਟੱਪਾ, ਠੁਮਰੀ ਆਦਿਕ ਜਿਹਨਾਂ ਦਾ ਵਿਸਥਾਰ-ਪੂਰਵਕ ਵੇਰਵਾ ਅੱਗੇ ਦੇ ਰਹੇ ਹਾਂ।

2. ਭਾਵ ਸੰਗੀਤ ਉਸ ਨੂੰ ਕਹਿੰਦੇ ਹਨ, ਜਿਸ ਵਿਚ ਸ਼ਾਸਤਰੀ ਸੰਗੀਤ ਦੇ ਅਨੁਸਾਰ ਨਾ ਕੋਈ ਬੰਧਨ ਹੁੰਦਾ ਹੈ ਅਤੇ ਨਾ ਹੀ ਕੋਈ ਇਸ ਦਾ ਨਿਯਮਤ ਸ਼ਾਸਤਰ ਹੁੰਦਾ ਹੈ। ਭਾਵ ਸੰਗੀਤ ਦਾ ਮੁੱਖ ਉਦੇਸ਼ ਕੰਨਾਂ ਨੂੰ ਅੱਛਾ ਲੱਗਣਾ ਹੁੰਦਾ ਹੈ, ਇਸ ਲਈ ਇਸ ਵਿਚ ਕੋਈ ਬੰਦਸ਼ ਨਹੀਂ ਰਹਿੰਦੀ। ਚਾਹੇ ਕੋਈ ਵੀ ਸੁਰ ਵਰਤੇ ਜਾਣ ਜਾਂ ਕਿਸੇ ਵੀ ਤਾਲ ਵਿਚ ਗਾਇਆ ਜਾਵੇ। ਆਲਾਪ, ਤਾਨ, ਸਰਗਮ ਆਦਿ ਕੁਝ ਵੀ ਪ੍ਰਯੋਗ ਕੀਤਾ ਜਾਵੇ ਜਾਂ ਨਾ ਕੀਤਾ ਜਾਵੇ, ਇਸ ਦਾ ਇਹ ਭਾਵ ਹੈ ਕਿ ਭਾਵ ਸੰਗੀਤ ਦਾ ਮੁੱਖ ਉਦੇਸ਼ ਸੁੰਦਰਤਾ ਦਾ ਹੋਣਾ ਜ਼ਰੂਰੀ ਹੈ। ਸੁੰਦਰਤਾ ਵਧਾਉਣ ਲਈ ਕਦੀ-ਕਦੀ ਸ਼ਾਸਤਰੀ ਸੰਗੀਤ ਦਾ ਵੀ ਆਸਰਾ ਲੈਣਾ ਪੈਂਦਾ ਹੈ। ਭਾਵ ਸੰਗੀਤ ਨੂੰ ਮੁੱਖ ਤਿੰਨ ਭਾਗਾਂ ਵਿਚ ਵੰਡਿਆ ਗਿਆ ਹੈ:

1. ਚਿੱਤਰ-ਪਟ ਜਾਂ ਫ਼ਿਲਮੀ ਸੰਗੀਤ; 2. ਲੋਕ ਗੀਤ; 3. ਭਜਨ ਗੀਤ।

**1. ਚਿੱਤਰ-ਪਟ ਜਾਂ ਫ਼ਿਲਮੀ ਗੀਤ :** ਜਦ ਕਿਸੇ ਗੀਤ ਦਾ ਪ੍ਰਯੋਗ ਫੋਟੋਆਂ ਚਿੱਤਰਾਂ ਰਾਹੀਂ ਕਿਸੇ ਪਰਦੇ 'ਤੇ ਹੋਵੇ ਤਾਂ ਉਸ ਨੂੰ ਚਿੱਤਰ-ਪਟ ਜਾਂ ਫ਼ਿਲਮੀ ਗੀਤ ਕਹਿੰਦੇ ਹਨ। ਫ਼ਿਲਮੀ ਗੀਤਾਂ ਦੀਆਂ ਕੁਝ ਨਿੱਜੀ ਵਿਸ਼ੇਸ਼ਤਾਵਾਂ ਹੁੰਦੀਆਂ ਹਨ, ਜਿਵੇਂ ਭਾਵਾਂ ਦੇ ਅਨੁਕੂਲ ਗੀਤ ਦੀ ਚੱਲਦੀ ਫਿਰਦੀ ਆਕਰਸ਼ਕ ਦਿਲ-ਖਿੱਚਵੀਂ ਰਚਨਾ, ਵੱਖੋ-ਵੱਖਰੇ ਅਨੇਕਾਂ ਸਾਜ਼ਾਂ ਦਾ ਪ੍ਰਯੋਗ, ਸ਼ਿੰਗਾਰ-ਰਸ ਦੇ ਹਿਰਦੇ ਸਪਰਸ਼ ਸ਼ਬਦ, ਸੁਰੀਲੇ, ਮਿੱਠੇ, ਮਧੁਰ, ਦਿਲਕਸ਼ ਕੰਠ ਦੁਆਰਾ ਗਾਇਆ ਜਾਣਾ ਅਤੇ ਰਿਕਾਰਡ ਕਰਨ ਤੋਂ ਪਹਿਲਾਂ ਹਜ਼ਾਰਾਂ ਵਾਰੀ ਮਾਜਨਾ, ਭਾਵ ਕਿ ਗਾ ਕੇ ਪ੍ਰੈਕਟਿਸ ਕਰਨੀ, ਆਦਿਕ। ਜਿਨ੍ਹਾਂ ਗੀਤਾਂ ਵਿਚ ਇਹ ਵਿਸ਼ੇਸ਼ਤਾਵਾਂ ਹੋਣ ਅਤੇ ਜਿਨ੍ਹਾਂ ਦਾ ਪ੍ਰਯੋਗ ਫ਼ਿਲਮਾਂ ਵਿਚ ਪਰਦੇ ਉਪਰ ਕੀਤਾ ਜਾਵੇ, ਉਹਨਾਂ ਗੀਤਾਂ ਨੂੰ ਚਿੱਤਰ-ਪਟ ਜਾਂ ਫ਼ਿਲਮੀ ਗੀਤ ਕਹਿੰਦੇ ਹਨ। ਇਹਨਾਂ ਸਾਰੀਆਂ ਵਿਸ਼ੇਸ਼ਤਾਵਾਂ ਦੇ ਕਾਰਨ ਹੀ ਜਨ-ਸਾਧਾਰਣ ਦੀ ਰੁਚੀ ਫ਼ਿਲਮੀ ਗੀਤਾਂ ਵਿਚ ਜ਼ਿਆਦਾ ਹੁੰਦੀ ਹੈ।

**2. ਲੋਕ ਗੀਤ :** ਇਹ ਪੇਂਡੂ ਗੀਤ ਹਨ। ਇਹਨਾਂ ਵਿਚ ਸੈਂਕੜੇ ਸਾਲਾਂ ਤੋਂ ਚਲੇ ਆਏ ਰੀਤਾਂ-ਰਿਵਾਜਾਂ ਦੀ ਝਲਕ ਮਿਲਦੀ ਹੈ। ਇਹਨਾਂ ਵਿਚ ਸ਼ਾਦੀ ਦੇ ਗੀਤ, ਵਰਖਾ ਰੁੱਤ ਦੇ ਗੀਤ, ਆਲਹਾ, ਬਿਰਹਾ, ਲੋਰੀ, ਘੋੜੀਆਂ, ਸੁਹਾਗ, ਬਾਊਲ, ਮਾਹੀਆ, ਭਟਿਆਲੀ, ਮਾਂਝੀ ਲੋਕ ਗੀਤ ਆਉਂਦੇ ਹਨ। ਇਹਨਾਂ ਗੀਤਾਂ ਦਾ ਸਰੂਪ ਸਰਲ ਭਾਵ ਸਹਿਤ, ਕੁਝ ਸੁਰਾਂ ਦੇ ਅੰਦਰ ਹੀ ਸੀਮਿਤ ਅਤੇ ਲੈਅ ਪ੍ਰਧਾਨ ਹੁੰਦੇ ਹਨ। ਇਹਨਾਂ ਗੀਤਾਂ ਨੂੰ ਸੁਣਦੇ ਸਾਰ ਹੀ ਸਾਧਾਰਣ ਆਦਮੀ ਤਾਲੀ ਦੇਣ ਲੱਗਦੇ ਹਨ। ਇਹਨਾਂ ਲੋਕ ਗੀਤਾਂ ਨਾਲ ਜ਼ਿਆਦਾਤਰ ਢੋਲਕ ਹੀ ਵਜਾਈ ਜਾਂਦੀ ਹੈ।

**3. ਸ਼ਬਦ, ਭਜਨ ਅਤੇ ਗੀਤ :** ਜਿਹੜੇ ਗੀਤਾਂ ਵਿਚ ਪਰਮਾਤਮਾ ਦੀ ਉਸਤਤ, ਬੇਨਤੀ ਅਤੇ ਅਰਾਧਨਾ ਕੀਤੀ ਜਾਂਦੀ ਹੈ, ਉਸ ਨੂੰ ਬਿਸ਼ਨ ਪਦੇ ਜਾਂ ਭਜਨ ਕਹਿੰਦੇ ਹਨ ਅਤੇ ਜਿਹੜੀਆਂ ਸਾਹਿਤਕ ਕਵਿਤਾਵਾਂ ਨੂੰ ਸੁਰ ਤਾਲ ਵਿਚ ਬੰਨ੍ਹ ਕੇ ਗਾਉਂਦੇ ਹਨ, ਉਹਨਾਂ ਨੂੰ ਗੀਤ ਕਹਿੰਦੇ ਹਨ। ਜਦ ਗੁਰਬਾਣੀ ਦੇ ਸ਼ਬਦ ਨੂੰ ਸੁਰ ਤਾਲ ਵਿਚ ਬੰਨ੍ਹਿਆ ਜਾਂਦਾ ਹੈ ਤਾਂ ਉਸ ਨੂੰ ਸ਼ਬਦ ਕਹਿੰਦੇ ਹਨ। ਸੋ ਰਾਗ ਦੇ ਤਾਲ ਦੇ ਨਿਯਮਾਂ ਤੋਂ ਅਜ਼ਾਦ ਦਿਲ-ਖਿੱਚਵੀਆਂ ਰਚਨਾਵਾਂ ਸ਼ਬਦਾਂ ਦੇ ਅਨੁਸਾਰ ਹੀ ਗੀਤ ਦੀ ਰਚਨਾ ਇਹਨਾਂ ਦੀਆਂ ਵਿਸ਼ੇਸ਼ਤਾਵਾਂ ਹਨ। ਇਹ ਜ਼ਿਆਦਾਤਰ ਦਾਦਰਾ ਅਤੇ ਕਹਿਰਵਾ ਤਾਲ ਵਿਚ ਹੀ ਹੁੰਦੇ ਹਨ। ਇਹਨਾਂ ਗੀਤਾਂ ਅਤੇ ਚਿੱਤਰ-ਪਟ ਗੀਤਾਂ ਵਿਚ ਮੁੱਖ ਅੰਤਰ ਇਹੋ ਹੀ ਹੈ ਕਿ ਇਹਨਾਂ ਦੀ ਤੁਲਨਾ ਵਿਚ ਫ਼ਿਲਮੀ ਗੀਤਾਂ ਦੀ ਰਚਨਾ ਬਹੁਤ ਚੱਲਦੀ ਫਿਰਦੀ ਅਤੇ ਸ਼ਬਦ ਬਹੁਤ ਸਸਤੇ ਢੰਗ ਦੇ ਹੁੰਦੇ ਹਨ।

# ਨਿਬੱਧ ਗਾਨ

ਤਾਲ ਵਿਚ ਬੰਨ੍ਹੀਆਂ ਹੋਈਆਂ ਰਚਨਾਵਾਂ ਨੂੰ ਨਿਬੱਧ ਗਾਨ ਕਿਹਾ ਜਾਂਦਾ ਹੈ। ਪ੍ਰਾਚੀਨ ਕਾਲ ਵਿਚ ਨਿਬੱਧ ਗਾਨ ਦੇ ਅੰਦਰ ਪ੍ਰਬੰਧ, ਵਸਤੂ ਅਤੇ ਰੂਪਕ ਆਦਿਕ ਪ੍ਰਚਲਿਤ ਸਨ, ਪਰ ਆਧੁਨਿਕ ਕਾਲ ਵਿਚ ਨਿਬੱਧ ਗਾਨ ਅੰਦਰ ਖ਼ਿਆਲ, ਠੁਮਰੀ, ਧ੍ਰੁਪਦ, ਧਮਾਰ ਆਦਿਕ ਆਉਂਦੇ ਹਨ। ਇਹਨਾਂ ਸਭ ਪ੍ਰਕਾਰਾਂ ਨੂੰ ਤਾਲ ਦੇ ਨਾਲ ਜਾਂ ਤਾਲ ਵਿਚ ਬੰਨ੍ਹ ਕੇ ਗਾਇਆ ਜਾਂ ਵਜਾਇਆ ਜਾਂਦਾ ਹੈ। ਇਸ ਲਈ ਇਹ ਨਿਬੱਧ ਗਾਨ ਦੇ ਅੰਦਰ ਆਉਂਦੇ ਹਨ।

## ਅਨਿਬੱਧ ਗਾਨ

ਜਿਹੜਾ ਗਾਇਨ ਬਿਨਾਂ ਤਾਲ ਤੋਂ ਗਾਇਆ ਜਾਂ ਵਜਾਇਆ ਜਾਂਦਾ ਹੈ, ਉਸ ਨੂੰ ਅਨਿਬੱਧ ਗਾਨ ਕਹਿੰਦੇ ਹਨ। ਪ੍ਰਾਚੀਨ ਕਾਲ ਵਿਚ ਅਨਿਬੱਧ ਗਾਨ ਦੇ ਰਾਗਾਲਾਪ, ਰੂਪਕਾ ਲਾਪ, ਅਤੇ ਅਲਾਪਿਤ ਗਾਨ ਆਦਿਕ ਪ੍ਰਕਾਰ ਪ੍ਰਚਲਿਤ ਸਨ ਪਰ ਆਧੁਨਿਕ ਸਮੇਂ ਵਿਚ ਅਨਿਬੱਧ ਗਾਨ ਦੇ ਅੰਦਰ ਆਲਾਪ ਗਾਇਨ ਪ੍ਰਚਲਿਤ ਹੈ ਜੋ ਰਾਗ ਦੇ ਗੀਤ ਗਾਉਣ ਤੋਂ ਪਹਿਲੇ ਗਾਇਆ ਵਜਾਇਆ ਜਾਂਦਾ ਹੈ।

## ਸਥਾਇ

ਰਾਗ ਵਿਸਥਾਰ ਦੇ ਛੋਟੇ-ਛੋਟੇ ਸੁਰ ਸਮੁਦਾਇਆ ਨੂੰ ਸਥਾਇ ਕਹਿੰਦੇ ਹਨ। ਇਹ ਸ਼ਬਦ ਵਰਤਮਾਨ ਸਮੇਂ ਵਿਚ ਪ੍ਰਯੋਗ ਨਹੀਂ ਕੀਤਾ ਜਾਂਦਾ।

## ਉਠਾਵ

ਗਾਇਨ ਜਾਂ ਵਾਦਨ ਵਿਚ ਰਾਗ ਨੂੰ ਜਿਸ ਰਾਗ ਵਾਚਕ ਸੁਰ ਸੰਗਤੀਆਂ ਨਾਲ ਸ਼ੁਰੂ ਕਰਦੇ ਹਨ, ਉਸ ਸੁਰ ਸੰਗਤੀਆਂ ਨੂੰ ਰਾਗ ਦਾ ਉਠਾਵ ਕਹਿੰਦੇ ਹਨ। ਸੁਰ ਸਮੁਦਾਇ ਵਿਚ ਰਾਗ ਅੰਦਰ ਲੱਗਣ ਵਾਲੇ ਮੁਖ ਸੁਰ ਅਤੇ ਵਾਦੀ, ਸੰਵਾਦੀ ਸੁਰਾਂ ਦਾ ਪ੍ਰਯੋਗ ਹੁੰਦਾ ਹੈ। ਨਿਸਚਿਤ ਉਠਾਵ ਤੋਂ ਰਾਗ ਨੂੰ ਸ਼ੁਰੂ ਕਰਨ ਨਾਲ ਉਸ ਦਾ ਸਰੂਪ ਸਪੱਸ਼ਟ ਹੁੰਦਾ ਹੈ। ਪੂਰਵਾਂਗ ਅਤੇ ਉਤਰਾਂਗ ਦੇ ਉਠਾਵ ਵੱਖੋ-ਵੱਖ ਹਨ। ਪੂਰਵਾਂਗ ਦਾ ਉਠਾਵ ਰਾਗ ਦਾ ਵਿਸਥਾਰ ਸ਼ੁਰੂ ਕਰਨ ਸਮੇਂ ਕਰਦੇ ਹਨ ਅਤੇ ਉਤਰਾਂਗ ਦਾ ਉਠਾਵ ਰਾਗ ਵਿਸਥਾਰ ਦਾ ਅੰਤਰਾ ਸ਼ੁਰੂ ਕਰਨ ਸਮੇਂ ਕਰਦੇ ਹਨ। ਜਿਵੇਂ ਰਾਗ ਕੇਦਾਰ ਵਿਚ ਪੂਰਵਾਂਗ ਦਾ ਉਠਾਵ ਇਸ ਪ੍ਰਕਾਰ ਹੁੰਦਾ ਹੈ : "ਸਾਮ, ਮਪ, ਧਪਮ" ਅਤੇ ਇਸੇ ਰਾਗ ਦੇ ਉਤਰਾਂਗ ਦਾ ਉਠਾਵ ਇਸ ਪ੍ਰਕਾਰ ਹੋਵੇਗਾ : "ਮੰ ਪ ਧਨੀ ਸਾਂ, ਰੇਂ ਸਾਂ।" ਕਦੀ ਕਦੀ ਇਕ ਰਾਗ ਦੇ ਪੂਰਵਾਂਗ

ਤੇ ਉਤਰਾਂਗ ਦੇ ਉਠਾਵ ਇਕ ਤੋਂ ਜ਼ਿਆਦਾ ਵੀ ਹੋ ਸਕਦੇ ਹਨ। ਜਿਵੇਂ ਰਾਗ ਛਾਇਆ ਨਟ ਦੇ ਪੂਰਵਾਂਗ ਦੇ ਉਠਾਵ ਇਸ ਪ੍ਰਕਾਰ ਹਨ: (1) ਸਾ, ਰੇ ਗ ਮ ਪ; (2) ਸਾ, ਗ ਮ ਰੇ, ਸਾ ਰੇ ਸਾ, ਆਦਿਕ। ਇਸੇ ਪ੍ਰਕਾਰ ਉਤਰਾਂਗ ਦੇ ਉਠਾਵ: (1) ਪ ਪ ਸਾਂ, ਰੇਂ ਸਾਂ; (2) ਪ, ਨੀ ਸਾਂ ਰੇਂ ਸਾਂ, ਇਸ ਪ੍ਰਕਾਰ ਹੋਣਗੇ।

## ਮੁਖ ਚਾਲਨ

ਪੁਰਾਤਨ ਕਾਲ ਵਿਚ ਰਾਗ ਨੂੰ ਵਿਸਥਾਰ ਕਰਨ ਲਈ ਜੋ ਭਿੰਨ ਭਿੰਨ ਅਲੰਕਾਰ, ਗਮਕ ਮੀਂਡ ਆਦਿਕ ਨਾਲ ਸਜਾ ਕੇ ਗਾਉਣਾ ਅਤੇ ਵਜਾਉਣਾ ਮੁਖ ਚਾਲਨ ਕਹਿਲਾਂਦਾ ਸੀ। ਵਰਤਮਾਨ ਸਮੇਂ ਵਿਚ ਇਸ ਦਾ ਪ੍ਰਚਾਰ ਨਹੀਂ ਹੈ।

## ਰਾਗਾਲਾਪ

ਪੁਰਾਤਨ ਸਮੇਂ ਵਿਚ ਆਲਾਪ ਕਰਨ ਦਾ ਇਹੋ ਹੀ ਢੰਗ ਪ੍ਰਚਲਿਤ ਸੀ। ਇਸ ਨੂੰ ਅਨਿਬੱਧ ਗਾਨ ਕਹਿ ਕੇ ਪੁਕਾਰਿਆ ਜਾਂਦਾ ਸੀ, ਕਿਉਂਕਿ ਇਸ ਦੀ ਗਾਇਨ ਸ਼ੈਲੀ ਵਿਚ ਤਾਲ ਦਾ ਬੰਧਨ ਨਹੀਂ ਹੁੰਦਾ ਸੀ। ਗਾਇਕ ਗੀਤ ਗਾਉਣ ਤੋਂ ਪਹਿਲਾਂ ਉਸ ਰਾਗ ਦਾ ਸਰੂਪ ਰਾਗਾਲਾਪ ਦੁਆਰਾ ਖਿੱਚਦਾ ਸੀ। ਜਿਸ ਪ੍ਰਕਾਰ ਵਰਤਮਾਨ ਸਮੇਂ ਵਿਚ ਗਾਇਨ ਜਾਂ ਵਾਦਕ ਗੀਤ ਗਾਉਣ ਤੋਂ ਪਹਿਲਾਂ ਰਾਗ ਦਾ ਆਲਾਪ ਕਰਦਾ ਹੈ। ਰਾਗਾਲਾਪ ਦੁਆਰਾ ਰਾਗ ਦੇ ਦਸ ਨਿਯਮ ਦਰਸਾਏ ਜਾਂਦੇ ਸਨ, ਜੋ ਇਸ ਪ੍ਰਕਾਰ ਹਨ: ਗ੍ਰਹਿ, ਅੰਸ਼, ਨਿਆਸ, ਅਲਪਤੱਵ, ਬਹੁਤੱਵ, ਛਾੜਤੱਵ, ਅਪਨਿਆਸ, ਮੰਦਰ, ਤਾਰ ਅਤੇ ਮੱਧਮ।

## ਰੂਪਕਾਲਾਪ

ਆਲਾਪ ਕਰਨ ਦੇ ਦੂਸਰੇ ਢੰਗ ਨੂੰ ਪੁਰਾਤਨ ਸਮੇਂ ਵਿਚ ਰੂਪਕਾਲਾਪ ਕਹਿੰਦੇ ਸਨ। ਜਿਵੇਂ ਕਿ ਨਾਮ ਤੋਂ ਹੀ ਪਤਾ ਲੱਗਦਾ ਹੈ। ਇਸ ਵਿਚ ਗਾਇਕ ਭਿੰਨ-ਭਿੰਨ ਪ੍ਰਕਾਰ ਦੇ ਨਾਲ ਰਾਗ ਦਾ ਵਿਸਥਾਰ ਕਰ ਕੇ ਰਾਗ ਦਾ ਸਰੂਪ ਖਿੱਚਦਾ ਸੀ। ਗਾਇਨ ਦਾ ਇਹ ਪ੍ਰਕਾਰ ਅਨਿਬੱਧ ਗਾਇਨ ਦੇ ਅੰਦਰ ਹੀ ਆਉਂਦਾ ਸੀ, ਅੱਜ-ਕੱਲ੍ਹ ਇਸ ਗਾਇਨ ਦਾ ਪ੍ਰਚਾਰ ਨਹੀਂ ਹੈ।

## ਆਲਾਪਿਤ ਗਾਨ

ਪ੍ਰਾਚੀਨ ਕਾਲ ਵਿਚ ਸਭ ਤੋਂ ਪਹਿਲਾਂ ਰਾਗਾਲਾਪ, ਉਸ ਤੋਂ ਬਾਅਦ ਰੂਪਕਾਲਾਪ, ਅਤੇ ਅੰਤ ਵਿਚ ਆਲਾਪਿਤ ਗਾਨ ਹੁੰਦਾ ਸੀ। ਰਾਗ ਵਿਸਥਾਰ ਦੇ ਇਹ ਤਿੰਨੇ ਸਰੂਪ ਅਨਿਬੱਧ ਗਾਨ ਦੀਆਂ ਤਿੰਨ ਕਲਾਸਾਂ ਸਨ। ਇਹਨਾਂ ਤਿੰਨਾਂ ਤੋਂ ਬਾਅਦ ਹੀ ਰਾਗ ਦੀ ਚੀਜ਼ ਪ੍ਰਬੰਧ, ਵਸਤੂ ਤੇ ਰੂਪਕ ਗਾਈ ਜਾਂਦੀ ਸੀ। ਆਲਾਪਿਤ ਗਾਨ ਵਿਚ ਰਾਗ ਦਾ ਸੰਪੂਰਨ ਸਪੱਸ਼ਟੀਕਰਣ ਹੁੰਦਾ ਸੀ। ਇਸ ਵਿਚ ਰਾਗਾਲਾਪ ਦੇ ਦਸ ਲੱਛਣਾਂ ਤੋਂ ਇਲਾਵਾ ਆਵਿਰਭਾਵ ਅਤੇ ਤਿਰੋਭਾਵ ਵੀ ਵਿਖਾਇਆ ਜਾਂਦਾ ਸੀ। ਪਰ ਵਰਤਮਾਨ ਸਮੇਂ ਵਿਚ ਇਹਨਾਂ ਪ੍ਰਕਾਰਾਂ ਦਾ ਪ੍ਰਚਾਰ ਨਹੀਂ ਹੈ।

## ਚਲਨ

ਰਾਗ ਨੂੰ ਸੁਰਾਂ ਵਿਚ ਵਿਸਥਾਰ ਕਰਨ ਦੇ ਢੰਗ ਨੂੰ ਚਲਨ ਕਹਿੰਦੇ ਹਨ। ਉਠਾਵ ਦੇ ਬਾਅਦ ਰਾਗ ਦਾ ਵਿਸਥਾਰ ਰਾਗ ਵਿਚ ਲੱਗਣ ਵਾਲੇ ਸੁਰ ਅਤੇ ਵਾਦੀ ਸੰਵਾਦੀ ਸੁਰਾਂ ਦੀ ਸਹਾਇਤਾ ਨਾਲ ਕੀਤਾ ਜਾਂਦਾ ਹੈ। ਚਲਨ ਦਾ ਅਰਥ ਅਸੀਂ ਰਾਗ ਵਿਸਥਾਰ ਦੀ ਕਿਰਿਆ ਨੂੰ ਮੰਨ ਸਕਦੇ ਹਾਂ। ਹਰ ਇਕ ਰਾਗ ਨੂੰ ਵਿਸਥਾਰ ਕਰਨ ਦਾ ਇਕ ਸਵਤੰਤਰ ਢੰਗ ਹੁੰਦਾ ਹੈ ਅਤੇ ਉਹੋ ਢੰਗ ਉਸ ਰਾਗ ਦਾ ਚਲਨ ਕਹਿਲਾਂਦਾ ਹੈ। ਚਲਨ ਦੇ ਅੰਦਰ ਰਾਗ ਦੇ ਪ੍ਰਮੁੱਖ ਸੁਰ ਸੰਗਤੀਆਂ ਅਤੇ ਮੁਖ ਸੁਰ ਜਿਵੇਂ ਪਕੜ, ਆਰੋਹ, ਅਵਰੋਹ, ਵਾਦੀ, ਸੰਵਾਦੀ, ਨਿਆਸ ਆਦਿਕ ਸੁਰਾਂ ਦਾ ਵਿਸਥਾਰ ਕੀਤਾ ਜਾਂਦਾ ਹੈ। ਜਿਵੇਂ ਰਾਗ ਕੇਦਾਰ ਦਾ ਚਲਨ ਇਸ ਪ੍ਰਕਾਰ ਹੈ: "ਸਾ ਮ, ਮ ਪ, ਧ ਪ ਮ, ਮ ਪ ਧ ਸਾਂ, ਧ ਪ ਮੰ ਪ, ਧ ਪ ਮ, ਮ ਗ ਪ, ਧ ਨੀ ਸਾਂ, ਧ ਪ ਮੰ ਪ, ਧ ਪ, ਮੰ ਪੰ ਮ ਰੇ ਸਾ।"

## ਵਿਦਾਰੀ

ਗੀਤਾਂ ਦੇ ਭਿੰਨ-ਭਿੰਨ ਹਿੱਸਿਆਂ ਨੂੰ ਜਾਂ ਰਾਗਾਲਾਪ ਦੇ ਵੱਖੋ-ਵੱਖਰੇ ਖੰਡਾਂ ਨੂੰ ਵਿਦਾਰੀ ਕਹਿੰਦੇ ਹਨ। ਵਿਦਾਰੀ ਸ਼ਬਦ ਦਾ ਪ੍ਰਯੋਗ ਪ੍ਰਾਚੀਨ ਸਮੇਂ ਵਿਚ ਹੁੰਦਾ ਸੀ। ਉਸ ਵਕਤ ਪ੍ਰਬੰਧ, ਵਸਤੂ, ਰੂਪਕ ਆਦਿ ਦੇ ਭਿੰਨ-ਭਿੰਨ ਅੰਗ ਜੋ ਧਾਤੂ ਕਹਿਲਾਂਦੇ ਸਨ, ਜਿਵੇਂ ਧ੍ਰੂਵ, ਉਦਗ੍ਰਾਹ, ਮੇਲਾਪਕ, ਅੰਤਰਾ ਅਤੇ ਅਭੋਗ ਹੀ ਵਿਦਾਰੀ ਕਹਿਲਾਂਦੇ ਸਨ। ਆਧੁਨਿਕ ਸਮੇਂ ਵਿਚ ਗੀਤ ਦੇ ਭਿੰਨ-ਭਿੰਨ ਅੰਗ ਸਥਾਈ, ਅੰਤਰਾ, ਸੰਚਾਰੀ ਅਤੇ ਅਭੋਗ ਨੂੰ ਵਿਦਾਰੀ ਕਹਿ ਸਕਦੇ ਹਾਂ।

ਕੁਝ ਲੋਕਾਂ ਦਾ ਵਿਚਾਰ ਹੈ ਕਿ ਅਪਨਿਆਸ, ਸਨਿਆਸ, ਵਿਨਿਆਸ ਆਦਿਕ ਸੁਰਾਂ ਨੂੰ ਵਿਦਾਰੀ ਸੁਰ ਕਹਿੰਦੇ ਸਨ ਪਰ ਇਹ ਮਤ ਉਚਿਤ ਨਹੀਂ ਹੈ। ਵਿਦਾਰੀ ਗੀਤ ਦੇ ਹਿੱਸਿਆਂ ਨੂੰ ਹੀ ਕਹਿਣਾ ਜ਼ਿਆਦਾ ਠੀਕ ਹੈ।

## ਧਾਤੂ

ਮੱਧਕਾਲ ਤੋਂ ਪਹਿਲਾਂ ਧ੍ਰੁਪਦ, ਧਮਾਰ, ਖ਼ਿਆਲ ਆਦਿਕ ਗੀਤਾਂ ਦਾ ਪ੍ਰਚਾਰ ਨਹੀਂ ਸੀ। ਉਸ ਵਕਤ ਪ੍ਰਬੰਧ, ਵਸਤੂ, ਰੂਪਕ ਆਦਿਕ ਗਾਇਨ ਨਿਬੱਧਗਾਨ ਦੇ ਅੰਦਰ ਗਾਏ ਜਾਂਦੇ ਸਨ। ਪ੍ਰਬੰਧ ਦੇ ਭਿੰਨ-ਭਿੰਨ ਹਿੱਸਿਆਂ ਨੂੰ ਧਾਤੂ ਦੇ ਨਾਮ ਨਾਲ ਪੁਕਾਰਿਆ ਜਾਂਦਾ ਸੀ। ਸ਼ਾਰੰਗ ਦੇਵ ਨੇ ਆਪਣੀ ਪੁਸਤਕ *ਸੰਗੀਤ ਰਤਨਾਕਰ* ਵਿਚ ਪੰਜ ਧਾਤੂਆਂ ਦਾ ਵਰਣਨ ਕੀਤਾ ਹੈ। ਜੋ ਇਸ ਪ੍ਰਕਾਰ ਹਨ: "ਉਦਗ੍ਰਾਹ, ਮੇਲਾਪਕ, ਧਰੂਵ, ਅੰਤਰਾ, ਅਭੋਗ, ਆਧੁਨਿਕ ਕਾਲ ਵਿਚ ਕੁਝ ਗੀਤਾਂ ਵਿਚ ਸਥਾਈ, ਅੰਤਰਾ, ਸੰਚਾਰੀ ਅਤੇ ਅਭੋਗ ਇਹੋ ਜਿਹੇ ਚਾਰ ਹਿੱਸੇ ਹੁੰਦੇ ਹਨ, ਨਹੀਂ ਤਾਂ ਜ਼ਿਆਦਾਤਰ ਸਥਾਈ ਅਤੇ ਅੰਤਰਾ ਕੇਵਲ ਦੋ ਹੀ ਹਿੱਸੇ ਹੁੰਦੇ ਹਨ। ਵਿਦਾਰੀ ਅਤੇ ਧਾਤੂ ਵਿਚ ਸਿਰਫ਼ ਫ਼ਰਕ ਇਹ ਹੈ ਕਿ ਗੀਤ ਦੇ ਹਿੱਸੇ ਅਤੇ ਹਿੱਸਿਆਂ ਦੇ ਅਨੇਕਾਂ ਪਹਿਰਿਆਂ ਨੂੰ ਵਿਦਾਰੀ ਕਹਿੰਦੇ ਹਨ ਪਰ ਗੀਤ ਦੇ ਭਿੰਨ-ਭਿੰਨ ਹਿੱਸੇ ਧਾਤੂ ਕਹਿਲਾਂਦੇ ਹਨ ਅਰਥਾਤ ਗੀਤ ਵਿਚ ਜੋ ਵੱਡੇ-ਵੱਡੇ ਹਿੱਸੇ ਹੁੰਦੇ ਹਨ ਉਹਨਾਂ ਨੂੰ ਵਿਦਾਰੀ ਅਤੇ ਉਹਨਾਂ ਵੱਡੇ ਹਿੱਸਿਆਂ ਵਿਚ ਜੋ ਛੋਟੇ-ਛੋਟੇ ਹਿੱਸੇ ਹੁੰਦੇ ਹਨ ਉਹਨਾਂ ਨੂੰ ਧਾਤੂ ਕਹਿੰਦੇ ਹਨ।

## ਆਕਿਸ਼ਪਿਤਕਾ

ਸੰਗੀਤ ਵਿਚ ਤਾਲ, ਸੁਰ ਅਤੇ ਸ਼ਬਦ ਇਹਨਾਂ ਤਿੰਨਾਂ ਦੀ ਪੂਰਣ ਰਚਨਾ ਨੂੰ 'ਆਕਿਸ਼ਪਿਤਕਾ' ਕਹਿੰਦੇ ਹਨ। ਇਸ ਨੂੰ ਅਸੀਂ ਦੂਸਰੇ ਸ਼ਬਦਾਂ ਵਿਚ ਨਿਬੱਧ ਗਾਇਨ ਵੀ ਕਹਿ ਸਕਦੇ ਹਾਂ। ਵਰਤਮਾਨ ਸਮੇਂ ਵਿਚ ਜਿਤਨੇ ਵੀ ਖ਼ਿਆਲ, ਧ੍ਰਪਦ, ਧਮਾਰ, ਠੁਮਰੀ ਆਦਿਕ ਸੁਣਨ ਨੂੰ ਮਿਲਦੇ ਹਨ, ਉਹ ਸਭ ਆਕਿਸ਼ਪਿਤਕਾ ਕਹੀ ਜਾ ਸਕਦੀ ਹੈ।

## ਨਾਇਕੀ

ਗੁਰੂ ਪ੍ਰੰਪਰਾ ਤੋਂ ਸਿੱਖੀ ਹੋਈ ਚੀਜ਼ ਜਾਂ ਗੀਤ ਨੂੰ ਬਿਲਕੁਲ ਉਸੇ ਢੰਗ ਨਾਲ ਗਾਉਣ ਨੂੰ ਨਾਇਕੀ ਕਹਿੰਦੇ ਹਨ। ਜਿਸ ਤਰ੍ਹਾਂ ਉਸਤਾਦ ਨੇ ਦੱਸਿਆ ਹੈ, ਉਸੇ ਤਰ੍ਹਾਂ ਕਿਸੇ ਗੀਤ ਨੂੰ ਗਾਉਣਾ ਤੇ ਆਪਣੇ ਵੱਲੋਂ ਕੁਝ ਵਿਸ਼ੇਸ਼ਤਾ ਨਾ ਲਗਾਉਣਾ ਨਾਇਕੀ ਕਹਿਲਾਂਦੀ ਹੈ। ਉਦਾਹਰਣ ਦੇ ਲਈ ਭਾਤਖੰਡੇ ਜੀ ਦੀ *ਹਿੰਦੁਸਤਾਨੀ ਸੰਗੀਤ ਪੱਧਤੀ* ਅਤੇ *ਕ੍ਰਮਿਕ ਪੁਸਤਕ ਮਾਲਿਕਾ*, ਨਾਮਕ ਪੁਸਤਕਾਂ ਵਿਚ ਲਿਖੇ ਸਾਰੇ ਗੀਤ ਨਾਇਕੀ ਦੇ ਅੰਦਰ ਆਉਂਦੇ ਹਨ।

## ਨਾਇਕ

ਸੰਗੀਤ ਸ਼ਾਸਤਰ ਦੇ ਕਲਾ ਦਾ ਗਿਆਨ ਰੱਖਣ ਵਾਲਾ ਗਾਇਕ ਜੋ ਨਵੀਆਂ-ਨਵੀਆਂ ਰਚਨਾਵਾਂ ਕਰਦਾ ਹੈ, ਉਸ ਨੂੰ ਨਾਇਕ ਕਹਿੰਦੇ ਹਨ। ਤਾਨਸੈਨ, ਸਦਾਰੰਗ, ਅਦਾਰੰਗ, ਹਰਰੰਗ, ਰੰਗੀਲੇ ਆਦਿਕ ਪ੍ਰਸਿੱਧ ਨਾਇਕ ਮੰਨੇ ਜਾਂਦੇ ਹਨ। ਨਾਇਕ ਦੇ ਵਾਸਤੇ ਇਹ ਜ਼ਰੂਰੀ ਹੈ ਕਿ ਉਹ ਗਾਇਕ ਹੋਵੇ।

## ਗਾਇਕੀ

ਗੁਰੂ ਪਰੰਪਰਾ ਤੋਂ ਸਿੱਖੇ ਹੋਏ ਗੀਤ ਨੂੰ ਆਪਣੇ ਅਭਿਆਸ ਅਤੇ ਯੋਗਤਾ ਦੇ ਅਨੁਸਾਰ ਤਰ੍ਹਾਂ-ਤਰ੍ਹਾਂ ਨਾਲ ਸਜਾਵਟ ਕਰਦੇ ਹੋਏ ਗਾਉਣਾ ਗਾਇਕੀ ਕਹਿਲਾਂਦੀ ਹੈ। ਜਦ ਨਾਇਕੀ ਨੂੰ ਗਾਇਕ ਵੱਖੋ ਵੱਖਰੇ ਆਲਾਪ, ਤਾਨ, ਬੋਲਤਾਨ ਤੇ ਅਲੰਕਾਰਾਂ ਆਦਿਕ ਨਾਲ ਸਜਾ ਕੇ ਗਾਉਂਦਾ ਹੈ ਤਾਂ ਉਹ ਗਾਇਕੀ ਕਹਿਲਾਂਦੀ ਹੈ।

## ਗਾਇਕ

ਜੋ ਗਾਇਨ ਕਲਾ ਵਿਚ ਮਾਹਿਰ ਹੁੰਦਾ ਹੈ, ਉਸ ਨੂੰ ਗਾਇਕ ਕਹਿੰਦੇ ਹਨ। ਗਾਇਕ ਵਾਸਤੇ ਇਹ ਜ਼ਰੂਰੀ ਨਹੀਂ ਕਿ ਉਹ ਨਵੀਆਂ-ਨਵੀਆਂ ਗੀਤ ਰਚਨਾਵਾਂ ਵੀ ਕਰਦਾ ਹੋਵੇ, ਉਸ ਵਾਸਤੇ ਤਾਂ ਸੰਗੀਤ ਦਾ ਵਿਵਹਾਰਕ ਗਿਆਨ ਹੀ ਕਾਫ਼ੀ ਹੈ। ਹਾਂ, ਨਾਇਕ ਵਾਸਤੇ ਇਹ ਜ਼ਰੂਰੀ ਹੈ ਕਿ ਉਹ ਗਾਇਕ ਵੀ ਹੋਵੇ ਕਿਉਂਕਿ ਬਿਨਾਂ ਸੰਗੀਤ ਦੇ, ਪ੍ਰਤੱਖ ਕਿਰਿਆ ਦੇ ਗਿਆਨ ਤੋਂ ਬਿਨਾਂ ਉਹ ਨਵੀਆਂ ਗੀਤ ਰਚਨਾਵਾਂ ਨਹੀਂ ਕਰ ਸਕਦਾ। ਨਾਇਕ ਦੇ ਵਾਸਤੇ ਇਹ ਜ਼ਰੂਰੀ ਹੈ ਕਿ ਉਹ ਬਹੁਤ ਵੱਡਾ ਗਾਇਕ ਹੋਵੇ ਪਰ ਗਾਇਕ ਵਾਸਤੇ ਇਸ ਤਰ੍ਹਾਂ ਦਾ ਕੋਈ ਵੀ ਬੰਧਨ ਨਹੀਂ ਹੈ।

## ਵਾਗੇਯਕਾਰ

ਪੁਰਾਤਨ ਸਮੇਂ ਵਿਚ ਵਾਗੇਯਕਾਰ ਸੰਗੀਤ ਦੇ ਉਸ ਵਿਦਵਾਨ ਨੂੰ ਕਹਿੰਦੇ ਸਨ, ਜੋ ਸ਼ਬਦ ਰਚਨਾ ਅਤੇ ਸੁਰ ਰਚਨਾ, ਦੋਨਾਂ ਵਿਚ ਮਾਹਿਰ ਹੁੰਦਾ ਸੀ। ਇਸ ਲਈ ਵਾਗੇਯਕਾਰ ਨੂੰ ਸੰਗੀਤ ਤੇ ਸਾਹਿਤਯ ਦੋਨੋਂ ਦੇ ਗਿਆਨ ਦੀ ਅਤਿ ਜ਼ਰੂਰਤ ਹੁੰਦੀ ਸੀ। ਵਾਕ ਦਾ ਅਰਥ ਹੈ ਪਦ ਰਚਨਾ ਭਾਵ ਕਿ ਮਾਤੁ ਅਤੇ ਗੇਯ ਦਾ ਅਰਥ ਹੈ ਸੁਰ ਰਚਨਾ ਭਾਵ ਕਿ ਧਾਤੂ। ਸੋ ਕਹਿਣ ਦਾ ਮਤਲਬ ਇਹ ਹੈ ਕਿ ਵਾਗੇਯਕਾਰ ਪਹਿਲੇ ਪਦ ਰਚਨਾ ਕਰਦਾ ਸੀ, ਫਿਰ ਆਪਣੇ ਪਦ ਜਾਂ ਕਵਿਤਾ ਨੂੰ ਸੰਗੀਤ ਦੇ ਸੁਰ ਦੇ ਕੇ ਤਾਲ ਵਿਚ ਬੰਨ੍ਹ ਕੇ ਇਕ ਨਵੀਂ ਸੁਰ ਰਚਨਾ ਭਾਵ ਗੀਤ ਤਿਆਰ ਕਰਦਾ ਸੀ। ਸ਼ਾਰੰਗਦੇਵ ਨੇ ਆਪਣੀ ਪੁਸਤਕ *ਸੰਗੀਤ ਰਤਨਾਕਰ* ਵਿਚ ਵਾਗੇਯਕਾਰ ਦੇ ਅਨੇਕਾਂ ਗੁਣਾਂ ਦਾ ਵਰਣਨ ਕੀਤਾ ਹੈ, ਜੋ ਕਿ ਇਸ ਪ੍ਰਕਾਰ ਹਨ:

1. ਵਿਆਕਰਣ, ਛੰਦ, ਰਸ, ਅਲੰਕਾਰ ਆਦਿ ਦਾ ਪੂਰਨ ਗਿਆਨ।
2. ਹਰ ਦੇਸ਼ ਦੀਆਂ ਅਨੇਕਾਂ ਭਾਸ਼ਾਵਾਂ ਦਾ ਪੂਰਨ ਗਿਆਨ।
3. ਹਰ ਇਕ ਦੇਸ਼ ਦੇ ਰੀਤੀ-ਰਿਵਾਜ, ਰਹਿਣ-ਸਹਿਣ ਆਦਿ ਦਾ ਗਿਆਨ।
4. ਸੰਗੀਤ ਕਲਾ ਦੇ ਅੰਦਰ ਤਾਲ, ਲੈਅ, ਸੁਰ, ਰਾਗ ਆਦਿ ਦਾ ਗਿਆਨ।
5. ਸੰਗੀਤ ਸ਼ਾਸਤਰ ਦਾ ਪੂਰਾ ਗਿਆਨ।
6. ਧਵਨਿ ਦੇ ਵਿਕਾਰਾਂ ਦਾ ਗਿਆਨ, ਜਿਸ ਨੂੰ ਕਾਕੂ ਵੀ ਕਹਿੰਦੇ ਹਨ।
7. ਵਾਗ ਮਤਲਬ ਮਾਤੁ, ਗੇਯ ਮਤਲਬ ਧਾਤੂ ਦਾ ਜੋ ਕਰਤਾ ਹੈ ਅਰਥਾਤ ਪਦ ਰਚਨਾ ਅਤੇ ਸੁਰ ਰਚਨਾ ਦਾ ਜੋ ਗਿਆਤਾ ਹੈ, ਉਹ ਵਾਗੇਯਕਾਰ ਹੈ।
8. ਸ਼ਾਸਤਰ ਵਿਚ ਸ਼ਿੰਗਾਰ ਆਦਿ ਰਸਾਂ ਅਤੇ ਬਾਕੀ ਭਾਵਾਂ ਦਾ ਜਿਸ ਨੂੰ ਉੱਤਮ ਗਿਆਨ ਹੈ, ਉਹ ਵਾਗੇਯਕਾਰ ਹੈ।
9. ਗਾਇਨ, ਵਾਦਨ ਅਤੇ ਨਿਰਤ ਇਹਨਾਂ ਤਿੰਨਾਂ ਚੀਜ਼ਾਂ ਵਿਚ ਜੋ ਚਤੁਰ ਹੋਵੇ ਅਤੇ ਸੁੰਦਰ ਸਰੀਰ ਪ੍ਰਾਪਤ ਹੋਵੇ ਅਰਥਾਤ ਜੋ ਆਦਮੀ ਬਿਨਾਂ ਸਖ਼ਤ ਮਿਹਨਤ ਦੇ ਜਾਂ ਅਭਿਆਸ ਤੋਂ ਬਿਨਾਂ ਹੀ ਰਾਗ ਦਾ ਪ੍ਰਦਰਸ਼ਨ ਕਰ ਸਕਦਾ ਹੋਵੇ ਅਤੇ ਲੈਅ, ਤਾਲ ਦਾ ਪੂਰਨ ਗਿਆਨ ਹੋਵੇ।
10. ਜੋ ਰਾਗ ਦਵੈਸ਼ ਤੋਂ ਰਹਿਤ ਹੋਵੇ ਅਤੇ ਉਚਿਤ ਅਨੁਚਿਤ ਦਾ ਗਿਆਨ ਹੋਵੇ ਕਿ ਕਿਹੜੀ ਚੀਜ਼ ਦੀ ਕਿਹੜੀ ਜਗ੍ਹਾ ਹੈ, ਉਸ ਦਾ ਗਿਆਨ, ਜੋ ਸਵਤੰਤਰ ਰਚਨਾ ਕਰਨ ਦੀ ਸ਼ਕਤੀ ਰੱਖਦਾ ਹੋਵੇ ਤੇ ਨਵੀਆਂ ਰਚਨਾ ਕਰਨ ਦਾ ਪੂਰਨ ਗਿਆਨ ਹੋਵੇ।
11. ਦੂਸਰੇ ਦੇ ਮਨ ਦਾ ਭਾਵ ਜਾਨਣ ਦੀ ਸ਼ਕਤੀ, ਪ੍ਰਬੰਧ ਦਾ ਉੱਚ ਗਿਆਨ ਤੇ ਜਲਦੀ ਹੀ ਕਵਿਤਾ ਰਚਨ ਦੀ ਸਮਰੱਥਾ ਅਤੇ ਜਿਸ ਵਿਚ ਵੱਖੋ-ਵੱਖਰੇ ਗੀਤਾਂ ਦੇ ਛਾਇਆ ਦਾ ਅਨੁਕਰਣ ਕਰਨ ਦੀ ਸ਼ਕਤੀ।
12. ਮੰਦਰ, ਮੱਧ ਤੇ ਤਾਰ, ਤਿੰਨਾਂ ਥਾਵਾਂ 'ਤੇ ਗਮਕ ਲੈਣ ਦੀ ਸ਼ਕਤੀ ਰੱਖਦਾ ਹੋਵੇ। ਰਾਗਾਲਾਪਤੀ, ਰੂਪਕਾਲਾਪਤੀ ਵਿਚ ਜੋ ਨਿਪੁੰਨ ਹੋਵੇ ਤੇ ਚਿਤ ਇਕਾਗਰ ਹੋਵੇ, ਇਹ ਸਾਰੇ ਗੁਣ ਜਿਸ ਵਿਚ ਹੋਣ, ਉਸ ਨੂੰ ਵਾਗੇਯਕਾਰ ਕਿਹਾ ਗਿਆ ਹੈ। ਇਹਨਾਂ ਨੂੰ ਦੋ ਭਾਗਾਂ ਵਿਚ ਵੰਡਿਆ ਗਿਆ ਹੈ:

1. **ਮੱਧਮ ਵਾਗੇਯਕਾਰ:** ਜੋ ਸੁਰ ਰਚਨਾ ਅਰਥਾਤ ਧਾਤੂ ਵਿਚ ਤਾਂ ਪ੍ਰਵੀਨ ਹੈ

ਪਰ ਮਾਤੂ ਅਰਥਾਤ ਪਦ ਰਚਨਾ ਵਿਚ ਮੰਦ ਬੁੱਧੀ ਵਾਲਾ ਹੋਵੇ, ਉਸ ਨੂੰ ਮੱਧਮ ਵਾਗੇਯਕਾਰ ਕਹਿੰਦੇ ਹਨ ਅਤੇ ਜਿਹੜਾ ਸੁਰ ਲਿਪੀ ਕਰਨ ਦਾ ਗਿਆਨ ਰੱਖਦਾ ਹੋਵੇ ਅਤੇ ਪਦ ਰਚਨਾ ਭਾਵ ਮਾਤੂ ਦਾ ਵੀ ਉਸ ਨੂੰ ਚੰਗਾ ਗਿਆਨ ਹੋਵੇ ਪਰ ਵੱਖੋ-ਵੱਖਰੇ ਪ੍ਰਕਾਰ ਦਾ ਪ੍ਰਬੰਧ ਗਾਇਨ ਵਿਚ ਕੁਸ਼ਲ ਨਾ ਹੋਵੇ, ਉਹ ਵੀ ਮੱਧਮ ਵਾਗੇਯਕਾਰ ਹੈ।

**2. ਅਧਮ ਵਾਗੇਯਕਾਰ :** ਜਿਹੜਾ ਸਿਰਫ਼ ਸ਼ਬਦ ਗਿਆਨ ਤਾਂ ਰੱਖਦਾ ਹੋਵੇ ਪਰ ਪਦ ਰਚਨਾ ਭਾਵ ਕਵਿਤਾ ਅਤੇ ਸੁਰ ਰਚਨਾ ਭਾਵ ਕਿ ਸੁਰ ਲਿਪੀ ਦੀ ਜਾਣਕਾਰੀ ਨਹੀਂ ਰੱਖਦਾ, ਉਸ ਨੂੰ ਅਧਮ ਵਾਗੇਯਕਾਰ ਕਹਿੰਦੇ ਹਨ।

## ਕਲਾਵੰਤ

ਕਲਾਵੰਤ ਦਾ ਮੁੱਖ ਗੁਣ ਹੈ ਕ੍ਰਿਆ ਸਿਧ। ਜਿਸ ਦੇ ਹਰ ਰੋਜ਼ ਦੇ ਅਭਿਆਸ ਵਿਚ ਗਲਾ ਤੇ ਹੱਥ ਖ਼ੂਬ ਤਿਆਰ ਹੋਣ ਅਤੇ ਜੋ ਧ੍ਰਪਦ, ਧਮਾਰ ਦਾ ਪੂਰਨ ਗਿਆਤਾ ਹੋਵੇ ਅਤੇ ਕੁਸ਼ਲਤਾ-ਪੂਰਵਕ ਗਾ ਕੇ ਸਰੋਤਾਵਾਂ ਦਾ ਮਨੋਰੰਜਨ ਕਰ ਸਕੇ, ਉਸ ਨੂੰ ਕਲਾਵੰਤ ਕਹਿੰਦੇ ਹਨ।

## ਗੰਧਰਵ

ਜੋ ਮਾਰਗੀ ਸੰਗੀਤ ਨੂੰ ਗਾ ਵਜਾ ਸਕਦਾ ਹੋਵੇ ਅਤੇ ਰਾਗ ਰਾਗਨੀਆਂ ਦੀ ਵੀ ਪੂਰਨ ਜਾਣਕਾਰੀ ਰੱਖਦਾ ਹੋਵੇ, ਉਸ ਨੂੰ ਗੰਧਰਵ ਕਹਿੰਦੇ ਹਨ।

## ਪੰਡਿਤ

ਜਿਸ ਨੂੰ ਗਾਇਨ ਸ਼ਾਸਤਰ ਦਾ ਤਾਂ ਪੂਰਨ ਗਿਆਨ ਹੋਵੇ ਪਰ ਗਾਇਨ ਕਲਾ ਅਰਥਾਤ ਪ੍ਰੈਕਟੀਕਲ ਸੰਗੀਤ ਦਾ ਸਾਧਾਰਣ ਗਿਆਨ ਹੋਵੇ, ਉਸ ਨੂੰ ਸੰਗੀਤ ਕਲਾ ਦਾ ਪੰਡਿਤ ਕਹਿੰਦੇ ਹਨ।

## ਸੰਗੀਤ ਸ਼ਾਸਤਰਕਾਰ

ਜਿਸ ਨੂੰ ਸੰਗੀਤ ਦੀ ਪ੍ਰਾਚੀਨ ਤੇ ਨਵੀਨ ਪੱਧਤੀ ਦੀ ਜਾਣਕਾਰੀ ਹੋਵੇ, ਜਿਵੇਂ ਸੰਗੀਤ ਦਾ ਪਹਿਲਾ ਇਤਿਹਾਸ, ਪ੍ਰਾਚੀਨ ਤੇ ਆਧੁਨਿਕ ਗਾਇਨ ਪੱਧਤੀ ਦਾ ਅੰਤਰ ਪ੍ਰਗਟ ਕਰਨ ਦੀ ਸ਼ਕਤੀ ਰੱਖਦਾ ਹੋਵੇ; ਗੀਤ, ਪ੍ਰਬੰਧ, ਸਾਜ਼ਾਂ ਦੇ ਪ੍ਰਕਾਰ, ਤਾਲ, ਨਿਰਤ ਦਾ ਇਤਿਹਾਸ ਆਪਣੀ ਕਲਮ ਦੁਆਰਾ ਪ੍ਰਗਟ ਕਰ ਸਕੇ ਅਤੇ ਸੰਗੀਤ ਦਾ ਵਰਤਮਾਨ ਸਰੂਪ ਤੇ ਭਵਿੱਖ ਵਿਚ ਉਸ ਦੀ ਉੱਨਤੀ ਉਪਰ ਆਪਣੇ ਯੋਗ ਵਿਚਾਰ ਪ੍ਰਗਟ ਕਰ ਕੇ ਸੰਗੀਤ ਕਲਾ ਦਾ ਆਦਰਸ਼ ਪੇਸ਼ ਕਰ ਸਕੇ ਅਤੇ ਪ੍ਰਾਚੀਨ ਅਤੇ ਨਵੀਨ ਸੰਗੀਤ ਪੱਧਤੀ ਉਪਰ ਨਵੇਂ ਗ੍ਰੰਥਾਂ ਦਾ ਨਿਰਮਾਣ ਕਰੇ, ਉਸ ਨੂੰ ਸੰਗੀਤ ਸ਼ਾਸਤਰਕਾਰ ਕਹਿੰਦੇ ਹਨ।

## ਸੰਗੀਤ ਅਧਿਆਪਕ

ਜੋ ਸ਼ਾਂਤ ਬਿਰਤੀ ਨਾਲ ਵਿਦਿਆਰਥੀ ਨੂੰ ਸੰਗੀਤ ਦੀ ਸਿੱਖਿਆ ਦੇ ਸਕੇ ਤੇ ਉਸ ਦੀ ਕਠਿਨਾਈ ਨੂੰ ਸਮਝ ਕੇ ਉਸ ਦੀ ਆਵਾਜ਼ ਦਾ ਧਰਮ, ਗ੍ਰਹਿਣ ਕਰਨ ਦੀ ਸ਼ਕਤੀ

ਅਤੇ ਰੁਚੀ 'ਤੇ ਧਿਆਨ ਦੇ ਕੇ ਸਹਿਜ ਅਤੇ ਸਰਲ ਮਾਰਗ ਸਮਝਾਉਣ, ਪੜ੍ਹਾਉਣ ਦੀ ਸਮਰੱਥਾ ਰੱਖਦਾ ਹੋਵੇ, ਉਸ ਨੂੰ ਸੰਗੀਤ ਅਧਿਆਪਕ ਕਹਿੰਦੇ ਹਨ। ਸੰਗੀਤ ਅਧਿਆਪਕ ਗਵੱਈਆਂ ਦੀ ਮਹਿਫ਼ਲ ਵਿਚ ਬੈਠ ਕੇ ਆਪਣਾ ਰੰਗ ਭਾਵੇਂ ਨਾ ਜਮਾ ਸਕੇ, ਪਰ ਉਹ ਅੱਛੇ ਸੰਗੀਤ ਵਿਦਿਆਰਥੀ ਤਿਆਰ ਕਰਨ ਦਾ ਗੁਣ ਰੱਖਣ ਵਾਲਾ ਹੋਵੇ।

## ਕੱਵਾਲ

ਜੋ ਗਾਇਕ ਗ਼ਜ਼ਲ, ਦਾਦਰਾ, ਕੱਵਾਲੀ ਆਦਿਕ ਗਾਉਂਦੇ ਹਨ, ਉਨ੍ਹਾਂ ਨੂੰ ਕੱਵਾਲ ਕਹਿੰਦੇ ਹਨ।

## ਅਤਾਈ ਗਾਇਕ

ਜਿਹੜੇ ਆਦਮੀ ਕਿਸੇ ਉਸਤਾਦ ਨੂੰ ਆਪਣਾ ਉਸਤਾਦ ਨਾ ਮੰਨ ਕੇ ਨਿਯਮਤ ਸ਼ੁੱਧ ਰੂਪ ਨਾਲ ਸਿੱਖਿਆ ਨਹੀਂ ਲੈਂਦੇ, ਬਲਕਿ ਇਧਰੋਂ-ਉਧਰੋਂ ਜਿਥੋਂ ਵੀ ਮਿਲਦਾ ਹੋਵੇ ਸੁਣ ਕੇ ਗਾਉਣ ਵਜਾਉਣ ਲੱਗ ਪੈਣ ਅਤੇ ਸ਼ਾਸਤਰ ਦਾ ਗਿਆਨ ਨਾ ਰੱਖਦੇ ਹੋਣ, ਉਹਨਾਂ ਨੂੰ ਅਤਾਈ ਗਾਇਕ ਕਹਿੰਦੇ ਹਨ।

## ਕੱਥਕ

ਨਿਰਤ ਸੰਗੀਤ ਦੀ ਸਿੱਖਿਆ ਦੇਣ ਵਾਲੇ ਵਿਉਪਾਰੀ, ਜਿਹੜੇ ਕਈ ਪੀੜ੍ਹੀਆਂ ਤੋਂ ਇਹੀ ਕੰਮ ਕਰਦੇ ਆ ਰਹੇ ਹੋਣ, ਉਹਨਾਂ ਨੂੰ ਕੱਥਕ ਜਾਂ ਢਾਡੀ ਕਹਿੰਦੇ ਹਨ।

# ਮਾਰਗੀ ਅਤੇ ਦੇਸ਼ੀ ਸੰਗੀਤ

ਪ੍ਰਾਚੀਨ ਕਾਲ ਵਿਚ ਸੰਗੀਤਕਾਰਾਂ ਨੇ ਸ਼ਾਸਤਰੀ ਸੰਗੀਤ ਨੂੰ ਦੋ ਹਿੱਸਿਆਂ ਵਿਚ ਵੰਡਿਆ ਸੀ: (1) ਮਾਰਗੀ ਸੰਗੀਤ; (2) ਦੇਸ਼ੀ ਸੰਗੀਤ।

**1. ਮਾਰਗੀ ਸੰਗੀਤ :** ਮਾਰਗੀ ਸੰਗੀਤ ਉਸ ਨੂੰ ਕਹਿੰਦੇ ਹਨ ਜਿਸ ਦਾ ਪ੍ਰਯੋਗ ਗੰਧਰਵ ਅਥਵਾ ਦੇਵਤਾ ਲੋਕ ਕਰਦੇ ਹਨ ਅਤੇ ਜਿਸ ਦਾ ਉਦੇਸ਼ ਮੁਕਤੀ ਪ੍ਰਾਪਤ ਕਰਨਾ ਹੈ। ਇਸ ਨੂੰ ਗੰਧਰਵ ਸੰਗੀਤ ਵੀ ਕਹਿ ਕੇ ਪੁਕਾਰਦੇ ਹਨ। ਅਤਿ ਪ੍ਰਾਚੀਨ ਕਾਲ ਵਿਚ ਰਿਸ਼ੀਆਂ ਨੇ ਜਦ ਵੇਖਿਆ ਕਿ ਸੰਗੀਤ ਵਿਚ ਮਨ ਨੂੰ ਇਕਾਗਰ ਕਰਨ ਦੀ ਇਕ ਅਤਿਅੰਤ ਪ੍ਰਭਾਵਸ਼ਾਲੀ ਸ਼ਕਤੀ ਹੈ, ਉਦੋਂ ਤੋਂ ਹੀ ਉਹ ਇਸ ਕਲਾ ਦਾ ਪ੍ਰਯੋਗ ਪਰਮੇਸ਼ੁਰ ਦੀ ਅਰਾਧਨਾ ਲਈ ਕਰਨ ਲੱਗੇ ਅਤੇ ਸੰਗੀਤ ਨੂੰ ਪਰਮੇਸ਼ੁਰ ਪ੍ਰਾਪਤੀ ਦਾ ਮੁਖ ਸਾਧਨ ਮੰਨਿਆ ਜਾਣ ਲੱਗਾ। ਲੋਕਾਂ ਦਾ ਵਿਚਾਰ ਸੀ ਕਿ 'ਓਮ' ਸ਼ਬਦ ਵਿਚ ਹੀ ਨਾਦ-ਬ੍ਰਹਮ ਭਰਿਆ ਪਿਆ ਹੈ।

ਸੰਗੀਤ ਦਾ ਉਦੇਸ਼ ਨਿਸਚਿਤ ਕਰਨ ਦੇ ਬਾਅਦ ਸੰਗੀਤਕਾਰਾਂ ਨੇ ਇਸ ਨੂੰ ਕਠਿਨ ਨਿਯਮਾਂ ਵਿਚ ਬੰਨ੍ਹਣ ਦਾ ਪ੍ਰਯਤਨ ਕੀਤਾ। ਭਰਤ ਮੁਨੀ ਨੇ ਇਸ ਨਿਯਮ ਵਿਚ ਬੰਨ੍ਹੇ ਹੋਏ ਸੰਗੀਤ ਨੂੰ ਜੋ ਈਸ਼ਵਰ ਪ੍ਰਾਪਤੀ ਦਾ ਸਾਧਨ ਮੰਨਿਆ ਜਾਂਦਾ ਹੈ, ਮਾਰਗੀ ਅਥਵਾ ਮਾਰਗ ਸੰਗੀਤ ਕਹਿ ਕੇ ਪੁਕਾਰਿਆ।

ਮਾਰਗੀ ਸੰਗੀਤ ਬ੍ਰਹਮਾ ਜੀ ਨੇ ਭਰਤ ਮੁਨੀ ਨੂੰ ਸਿਖਾਇਆ, ਭਰਤ ਮੁਨੀ ਨੇ ਸ਼ੰਕਰ ਭਗਵਾਨ ਦੇ ਸਾਹਮਣੇ ਇਸ ਦਾ ਪ੍ਰਦਰਸ਼ਨ ਗੰਧਰਵ ਅਤੇ ਅਪਸਰਾਵਾਂ ਤੋਂ ਕਰਵਾਇਆ। ਇਸ ਸੰਗੀਤ ਨੂੰ ਕੇਵਲ ਗੰਧਰਵ ਲੋਕ ਹੀ ਗਾਇਆ ਕਰਦੇ ਸਨ। ਇਸ ਲਈ ਇਸ ਨੂੰ ਗੰਧਰਵ ਸੰਗੀਤ ਵੀ ਕਿਹਾ ਜਾਂਦਾ ਹੈ। ਮਾਰਗੀ ਸੰਗੀਤ ਅਚਲ ਸੰਗੀਤ ਮੰਨਿਆ ਜਾਂਦਾ ਹੈ, ਕਿਉਂਕਿ ਉਸ ਵਿਚ ਥੋੜਾ ਜਿਹਾ ਵੀ ਪਰਿਵਰਤਨ ਨਹੀਂ ਕੀਤਾ ਜਾ ਸਕਦਾ ਸੀ ਅਤੇ ਉਸ ਦੇ ਨਿਯਮ ਅਤੇ ਬੰਧਨ ਬਹੁਤ ਕਠੋਰ ਸਨ। ਨਿਯਮਾਂ ਦਾ ਪਾਲਣ ਕਰਦੇ ਹੋਏ ਪਰਮੇਸ਼ੁਰ ਪ੍ਰਾਪਤੀ ਉਸ ਦਾ ਮੁਖ ਉਦੇਸ਼ ਸੀ ਅਤੇ ਲੋਕ-ਰੰਜਨ ਨਾਲ ਉਸ ਦਾ ਕੋਈ ਸੰਬੰਧ ਨਹੀਂ ਸੀ। ਮਾਰਗੀ ਸੰਗੀਤ ਸ਼ਬਦ ਪ੍ਰਧਾਨ ਸੀ। ਅੱਜ-ਕੱਲ੍ਹ ਇਸ ਸੰਗੀਤ ਦਾ ਪ੍ਰਚਾਰ ਨਹੀਂ ਹੈ।

**2. ਦੇਸ਼ੀ ਸੰਗੀਤ :** ਦੇਸ਼ੀ ਸੰਗੀਤ ਉਸ ਸੰਗੀਤ ਨੂੰ ਕਹਿੰਦੇ ਹਨ ਜੋ ਅਨੇਕਾਂ ਦੇਸ਼ਾਂ ਵਿਚ ਜਨਤਾ ਦੀ ਰੁਚੀ ਉੱਤੇ ਨਿਰਭਰ ਰਹਿੰਦਾ ਹੈ ਅਤੇ ਜਿਸ ਦਾ ਮੁਖ ਮੰਤਵ ਜਨਤਾ ਦਾ ਮਨੋਰੰਜਨ ਕਰਨਾ ਹੈ। ਦੇਸ਼ੀ ਸੰਗੀਤ ਨੂੰ ਗਾਨ ਵੀ ਕਹਿੰਦੇ ਹਨ। ਪੁਰਾਤਨ ਕਾਲ ਵਿਚ ਰਿਸ਼ੀਆਂ-ਮੁਨੀਆਂ ਨੇ ਜਦ ਇਹ ਅਨੁਭਵ ਕੀਤਾ ਕਿ ਪਰਮੇਸ਼ੁਰ ਪ੍ਰਾਪਤੀ ਤੋਂ ਇਲਾਵਾ ਸੰਗੀਤ ਵਿਚ ਜਨਤਾ ਨੂੰ ਪ੍ਰਸੰਨ ਕਰਨ ਦੀ ਵੀ ਇਕ ਅਪੂਰਣ ਸ਼ਕਤੀ ਹੈ ਤਦ ਤੋਂ ਹੀ ਮਾਰਗੀ ਸੰਗੀਤ ਤੋਂ ਇਲਾਵਾ ਸੰਗੀਤ ਦਾ ਦੂਸਰਾ ਰੂਪ ਪ੍ਰਚਾਰ ਵਿਚ ਆਇਆ। ਇਸ ਲਈ ਸੰਗੀਤ ਦੋ ਭਾਗਾਂ ਵਿਚ ਪ੍ਰਚਲਿਤ ਹੋ ਗਿਆ। ਪਹਿਲਾ ਸੰਗੀਤ ਉਹ ਸੀ ਜਿਸ ਦਾ ਮੁਖ ਮੰਤਵ ਮੁਕਤੀ ਦੀ ਪ੍ਰਾਪਤੀ ਸੀ ਅਤੇ ਦੂਸਰਾ ਸੰਗੀਤ ਉਹ ਸੀ ਜਿਸ ਦਾ ਉਦੇਸ਼

ਜਨ-ਮਨੋਰੰਜਨ ਸੀ। ਸੋ ਜਿਸ ਸੰਗੀਤ ਦਾ ਮੰਤਵ ਜਨ-ਮਨੋਰੰਜਨ ਸੀ, ਉਹ ਦੇਸ਼ੀ ਸੰਗੀਤ ਕਹਿਲਾਇਆ।

ਦੇਸ਼ੀ ਸੰਗੀਤ ਦਾ ਮੁਖ ਉਦੇਸ਼ ਜਨ-ਰੰਜਨ ਸੀ। ਇਸ ਲਈ ਲੋਕਾਂ ਦੀ ਰੁਚੀ ਦੇ ਅਨੁਸਾਰ ਇਸ ਵਿਚ ਅਨੇਕ ਪਰਿਵਰਤਨ ਹੋਣ ਲੱਗੇ। ਵੱਖੋ-ਵੱਖਰੇ ਪ੍ਰਾਂਤਾਂ ਵਿਚ ਸਮੇਂ ਅਨੁਸਾਰ ਇਸ ਸੰਗੀਤ ਵਿਚ ਫ਼ਰਕ ਆਉਣ ਲੱਗਾ। ਵਿਦਵਾਨਾਂ ਦਾ ਵਿਚਾਰ ਹੈ ਕਿ ਮਾਰਗੀ ਸੰਗੀਤ ਵਿਚ ਪਰਿਵਰਤਨ ਕਰ ਕੇ ਦੇਸ਼ੀ ਸੰਗੀਤ ਦੀ ਉਤਪਤੀ ਹੋਈ। ਦੇਸ਼ੀ ਸੰਗੀਤ ਪਰਿਵਰਤਨਸ਼ੀਲ ਹੋਣ ਦੇ ਕਾਰਣ ਵੇਦਾਂ ਦੇ ਸਮੇਂ ਦੇ ਸੰਗੀਤ ਤੋਂ ਇਹ ਬਿਲਕੁਲ ਵੱਖਰਾ ਹੋ ਗਿਆ। ਇਥੋਂ ਤਕ ਕਿ ਅੱਜ ਜਿਸ ਦੇਸ਼ੀ ਸੰਗੀਤ ਨੂੰ ਅਸੀਂ ਸੁਣਦੇ ਅਥਵਾ ਗਾਉਂਦੇ ਵਜਾਉਂਦੇ ਹਾਂ, ਉਹ ਸਭ ਉਸ ਦੀ ਪਰਿਵਰਤਨਸ਼ੀਲਤਾ ਦਾ ਹੀ ਪਰਿਣਾਮ ਹੈ। ਪੁਰਾਤਨ ਸਮੇਂ ਵਿਚ ਦੇਸ਼ੀ ਸੰਗੀਤ ਨੂੰ ਗਾਨ ਕਹਿ ਕੇ ਪੁਕਾਰਦੇ ਸਨ। *ਸੰਗੀਤ ਰਤਨਾਕਰ* ਨਾਮਕ ਗ੍ਰੰਥ ਵਿਚ ਲਿਖਿਆ ਹੈ ਕਿ ਵਾਗੇਯਕਾਰਾਂ ਨੇ ਆਪਣੀ ਬੁੱਧੀ ਨਾਲ ਪ੍ਰਾਚੀਨ ਨਿਬੱਧ ਸੰਗੀਤ ਵਿਚ ਪਰਿਵਰਤਨ ਕਰ ਕੇ ਇਕ ਨਵੇਂ ਸੰਗੀਤ ਦੀ ਰਚਨਾ ਕੀਤੀ ਅਤੇ ਜਿਸ ਨੂੰ ਗਾਨ ਜਾਂ ਦੇਸ਼ੀ ਸੰਗੀਤ ਕਿਹਾ।

ਵਰਤਮਾਨ ਸਮੇਂ ਵਿਚ ਜੋ ਸੰਗੀਤ ਅਸੀਂ ਭਾਰਤ ਦੇ ਅਨੇਕਾਂ ਪ੍ਰਾਂਤਾਂ ਵਿਚ ਸੁਣਦੇ ਹਾਂ, ਉਸ ਨੂੰ ਦੇਸ਼ੀ ਸੰਗੀਤ ਕਿਹਾ ਜਾਂਦਾ ਹੈ। ਇਸ ਸੰਗੀਤ ਦੀ ਇਹ ਵਿਸ਼ੇਸ਼ਤਾ ਹੈ ਕਿ ਸਮੇਂ ਅਨੁਸਾਰ ਇਸ ਵਿਚ ਬਰਾਬਰ ਬਦਲਾਵ ਆਉਂਦੇ ਰਹਿੰਦੇ ਹਨ। ਲੋਕਾਂ ਦੀ ਰੁਚੀ 'ਤੇ ਆਧਾਰਿਤ ਹੋਣ ਦੇ ਕਾਰਣ ਹਰ ਇਕ ਪ੍ਰਾਂਤ ਵਿਚ ਇਸ ਦਾ ਰੂਪ ਵੱਖੋ-ਵੱਖਰਾ ਹੁੰਦਾ ਹੈ। ਇਸ ਸੰਗੀਤ ਦੇ ਨਿਯਮ ਮਾਰਗੀ ਸੰਗੀਤ ਦੀ ਤਰ੍ਹਾਂ ਕਠੋਰ ਨਹੀਂ ਹਨ ਅਤੇ ਇਸ ਵਿਚ ਸੁਤੰਤਰਤਾ ਵੀ ਜ਼ਿਆਦਾ ਹੈ। ਮਾਰਗੀ ਸੰਗੀਤ ਅੱਜ-ਕੱਲ੍ਹ ਪ੍ਰਚਾਰ ਵਿਚ ਨਹੀਂ ਹੈ, ਕਿਉਂਕਿ ਪੁਰਾਤਨ ਕਾਲ ਵਿਚ ਹੀ ਇਸ ਦਾ ਗਾਇਨ ਸਮਾਪਤ ਹੋਣ ਲੱਗਾ ਸੀ। ਅੱਜ-ਕੱਲ੍ਹ ਸਾਰੇ ਭਾਰਤ ਵਿਚ ਦੇਸ਼ੀ ਸੰਗੀਤ ਦਾ ਹੀ ਪ੍ਰਚਾਰ ਹੈ। ਦੇਸ਼ੀ ਸੰਗੀਤ ਦੀਆਂ ਵਰਤਮਾਨ ਸਮੇਂ ਵਿਚ ਹਿੰਦੋਸਤਾਨੀ ਅਤੇ ਕਰਨਾਟਕੀ ਦੋ ਪੱਧਤੀਆਂ ਪ੍ਰਚਲਿਤ ਹਨ।

## ਮਾਰਗੀ ਅਤੇ ਦੇਸ਼ੀ ਸੰਗੀਤ ਵਿਚ ਅੰਤਰ

1. ਮਾਰਗੀ ਸੰਗੀਤ ਈਸ਼ਵਰ ਨਮਿਤ ਹੈ ਅਤੇ ਉਸ ਦਾ ਉਦੇਸ਼ ਪਰਮੇਸ਼੍ਵਰ ਨੂੰ ਪ੍ਰਾਪਤ ਕਰਨਾ ਹੈ, ਪਰ ਦੇਸ਼ੀ ਸੰਗੀਤ ਮਨੁੱਖ ਨਮਿਤ ਹੈ ਅਤੇ ਇਸ ਦਾ ਮੁਖ ਮੰਤਵ ਜਨ-ਮਨੋਰੰਜਨ ਹੈ।

2. ਮਾਰਗੀ ਸੰਗੀਤ ਅਚੱਲ ਹੈ ਅਤੇ ਉਸ ਵਿਚ ਕੁਝ ਵੀ ਪਰਿਵਰਤਨ ਨਹੀਂ ਹੋ ਸਕਦਾ, ਪਰ ਦੇਸ਼ੀ ਸੰਗੀਤ ਚੱਲ ਹੈ ਅਤੇ ਇਸ ਵਿਚ ਸਮੇਂ ਅਨੁਸਾਰ ਬਦਲਾਵ ਹੁੰਦੇ ਰਹਿੰਦੇ ਹਨ।

3. ਮਾਰਗੀ ਸੰਗੀਤ ਅਨੇਕ ਕਠੋਰ ਨਿਯਮਾਂ ਵਿਚ ਬੰਦ ਹੈ ਅਤੇ ਉਸ ਵਿਚ ਗਾਇਕ ਨੂੰ ਸਵਤੰਤਰਤਾ ਬਿਲਕੁਲ ਨਹੀਂ ਹੈ, ਪਰ ਦੇਸ਼ੀ ਸੰਗੀਤ ਦੇ ਨਿਯਮ ਜ਼ਿਆਦਾ ਕਠੋਰ ਨਹੀਂ ਹਨ ਅਤੇ ਉਸ ਵਿਚ ਗਾਇਕ ਜਾਂ ਵਾਦਕ ਨੂੰ ਜ਼ਿਆਦਾ ਸਵਤੰਤਰਤਾ ਪ੍ਰਾਪਤ ਹੈ। ਸੋ ਜਨਤਾ ਦੀ ਰੁਚੀ ਦੇ ਅਨੁਸਾਰ ਨਿਯਮ ਬਦਲਦੇ ਰਹਿੰਦੇ ਹਨ।

4. ਮਾਰਗੀ ਸੰਗੀਤ ਸ਼ਬਦ ਪ੍ਰਧਾਨ ਹੈ, ਪਰ ਦੇਸ਼ੀ ਸੰਗੀਤ ਸੁਰ ਪ੍ਰਧਾਨ ਹੈ।

5. ਮਾਰਗੀ ਸੰਗੀਤ ਅੱਜ-ਕੱਲ੍ਹ ਪ੍ਰਚਲਿਤ ਨਹੀਂ ਹੈ, ਪਰ ਦੇਸ਼ੀ ਸੰਗੀਤ ਦਾ ਪ੍ਰਚਾਰ ਅਜੋਕੇ ਸਾਰੇ ਭਾਰਤ ਵਰਸ਼ ਵਿਚ ਹੈ। ਇਸ ਦੀਆਂ ਅੱਡੋ-ਅੱਡਰੀਆਂ ਦੋ ਪੱਧਤੀਆਂ ਉੱਤਰੀ ਅਤੇ ਦੱਖਣੀ ਆਧੁਨਿਕ ਸਮੇਂ ਵਿਚ ਪ੍ਰਚਲਿਤ ਹਨ।

## ਮਾਰਗੀ ਅਤੇ ਦੇਸ਼ੀ ਸੰਗੀਤ ਦੇ ਉਪਭੇਦ

*ਸੰਗੀਤ ਰਤਨਾਕਰ* ਨਾਮ ਦੇ ਗ੍ਰੰਥ ਵਿਚ ਸ਼ਾਰੰਗ ਦੇਵ ਨੇ ਮਾਰਗੀ ਅਤੇ ਦੇਸ਼ੀ ਸੰਗੀਤ ਦੋ ਮਿਲਾ ਕੇ ਕੁਲ ਦਸ ਉਪਭੇਦ ਦੱਸੇ ਹਨ, ਜੋ ਕਿ ਇਸ ਪ੍ਰਕਾਰ ਹਨ:

(1) ਗ੍ਰਾਮ ਰਾਗ; (2) ਰਾਗ; (3) ਉਪਰਾਗ; (4) ਭਾਸ਼ਾ; (5) ਵਿਭਾਸ਼ਾ; (6) ਅੰਤਰ ਭਾਸ਼ਾ; (7) ਰਾਗਾਗ; (8) ਭਾਸ਼ਾਗ; (9) ਉਪਾਗ; (10) ਕ੍ਰਿਆਗ ਆਦਿਕ।

ਇਹਨਾਂ ਦਸ ਉਪਭੇਦਾਂ ਵਿਚ ਪਹਿਲੇ ਛੇ ਰਾਗ ਮਾਰਗੀ ਸੰਗੀਤ ਦੇ ਉਪਭੇਦ ਮੰਨੇ ਜਾਂਦੇ ਸਨ ਅਤੇ ਅਖ਼ੀਰਲੇ ਚਾਰ ਉਪਭੇਦ ਦੇਸ਼ੀ ਸੰਗੀਤ ਦੇ ਉਪਭੇਦ ਮੰਨੇ ਜਾਂਦੇ ਸਨ। ਇਸੇ ਹੀ ਸਿਧਾਂਤ ਨੂੰ ਪ੍ਰਾਚੀਨ ਦਸ ਵਿਧੀਆ ਰਾਗ ਵਿਭਾਜਿਨ ਵੀ ਕਿਹਾ ਜਾਂਦਾ ਸੀ, ਕਿਉਂਕਿ ਇਸੇ ਹੀ ਸਿਧਾਂਤ ਦੇ ਅਨੁਸਾਰ ਰਾਗਾਂ ਨੂੰ ਦਸ ਹਿੱਸਿਆਂ ਵਿਚ ਵੰਡ ਦਿੱਤਾ ਜਾਂਦਾ ਸੀ।

ਬਹੁਤ ਹੀ ਪ੍ਰਾਚੀਨ ਸਮੇਂ ਵਿਚ ਮਾਰਗੀ ਸੰਗੀਤ ਦੇ ਅੰਦਰ ਜਾਤੀਆਂ ਗਾਈਆਂ ਜਾਂਦੀਆਂ ਸਨ। ਇਹ ਜਾਤੀਆਂ ਉਸ ਸਮੇਂ ਦੀਆਂ ਪ੍ਰਚਲਿਤ ਸੁਰ ਰਚਨਾਵਾਂ ਹੁੰਦੀਆਂ ਸਨ, ਜੋ ਤਾਲ ਵਿਚ ਬੰਨ੍ਹੀਆਂ ਹੁੰਦੀਆਂ ਸਨ। ਮਾਰਗੀ ਸੰਗੀਤ ਦੇ ਅੰਦਰ ਇਹਨਾਂ ਵੱਖੋ-ਵੱਖਰੀਆਂ ਰਚਨਾਵਾਂ ਨੂੰ ਸ਼ਬਦ ਅਤੇ ਤਾਲ ਦੇ ਨਾਲ ਪਰਮਾਤਮਾ ਨੂੰ ਪ੍ਰਸੰਨ ਕਰਨ ਲਈ ਗਾਇਆ ਜਾਂਦਾ ਸੀ। ਇਸ ਪ੍ਰਕਾਰ ਜਾਤੀਆਂ ਵਿਚ ਸੁਰਾਂ ਦਾ ਜ਼ਿਆਦਾ ਮਹੱਤਵ ਨਹੀਂ ਸੀ, ਕਿਉਂਕਿ ਇਹ ਇਕ ਖ਼ਾਸ ਪ੍ਰਕਾਰ ਦੀਆਂ ਧੁਨਾਂ ਹੀ ਹੁੰਦੀਆਂ ਸਨ ਅਤੇ ਇਹਨਾਂ ਧੁਨਾਂ 'ਤੇ ਹੀ ਅਨੇਕਾਂ ਪਦ ਗਾਏ ਜਾਂਦੇ ਸਨ।

ਮਾਰਗੀ ਸੰਗੀਤ ਦੇ ਪਹਿਲੇ ਤਿੰਨ ਉਪਭੇਦ ਗ੍ਰਾਮ ਰਾਗ, ਰਾਗ ਅਤੇ ਉਪਰਾਗ ਵੀ ਇਸੇ ਪ੍ਰਕਾਰ ਦੀਆਂ ਸੁਰ ਰਚਨਾਵਾਂ ਸਨ। ਇਹਨਾਂ ਜਾਤੀਆਂ ਨੂੰ ਗਾਉਣ ਲਈ ਅਨੇਕ ਪ੍ਰਕਾਰ ਦੀਆਂ ਸ਼ੈਲੀਆਂ ਪ੍ਰਚਲਿਤ ਸਨ ਅਤੇ ਇਹਨਾਂ ਨੂੰ ਗੀਤੀਆਂ ਕਹਿ ਕੇ ਪੁਕਾਰਦੇ ਸਨ। ਭਾਸ਼ਾ, ਵਿਭਾਸ਼ਾ ਅਤੇ ਅੰਤਰ ਭਾਸ਼ਾ ਇਹ ਤਿੰਨ ਗੀਤੀਆਂ ਮਾਰਗੀ ਸੰਗੀਤ ਦੇ ਅੰਦਰ ਪ੍ਰਚਲਿਤ ਸਨ ਅਤੇ ਹੋਰ ਵੀ ਅਨੇਕਾਂ ਗੀਤੀਆਂ ਸਨ। ਜਿਵੇਂ ਸ਼ੁਧਾ, ਭਿੰਨਾ, ਗੌੜੀ, ਸਾਧਾਰਣੀ, ਵੇਸਰਾ, ਆਦਿ।

ਮਤੰਗ ਨੇ ਆਪਣੀ ਪੁਸਤਕ ਵਿਚ ਸੱਤ ਪ੍ਰਕਾਰ ਦੀਆਂ ਗੀਤੀਆਂ ਦਾ ਵਰਣਨ ਕੀਤਾ ਹੈ, ਜੋ ਕਿ ਸ਼ੁਧਾ, ਭਿੰਨਾ, ਸਾਧਾਰਣੀ, ਭਾਸ਼ਾ, ਵਿਭਾਸ਼ਾ, ਰਾਗ ਗੀਤੀ ਅਤੇ ਗੌੜੀ ਸਨ। ਇਹਨਾਂ ਗੀਤੀਆਂ ਦੇ ਅੰਦਰ ਮਤੰਗ ਨੇ ਰਾਗਾਂ ਦੀ ਸੰਖਿਆ ਵੀ ਨਿਸਚਿਤ ਕੀਤੀ ਸੀ, ਪਰ ਅੱਜ-ਕੱਲ੍ਹ ਉਹਨਾਂ ਦਾ ਪ੍ਰਚਾਰ ਨਾ ਹੋਣ ਕਰਕੇ ਉਹਨਾਂ ਦਾ ਮਹੱਤਵ ਵੀ ਨਹੀਂ ਹੈ।

## ਦੇਸ਼ੀ ਸੰਗੀਤ ਦੇ ਚਾਰ ਉਪਭੇਦ

**1. ਰਾਗਾਂਗ ਰਾਗ :** ਜਿਹੜੇ ਰਾਗਾਂ ਨੂੰ ਉਹਨਾਂ ਦੇ ਨਿਯਮਾਂ ਦਾ ਪਾਲਣ ਕਰਦੇ ਹੋਏ ਗਾਉਣਾ ਅਰਥਾਤ ਸ਼ੁੱਧ ਸ਼ਾਸਤਰੀ ਰਾਗ, 'ਰਾਗਾਂਗ ਰਾਗ' ਕਹਿਲਾਂਦੇ ਸਨ।

**2. ਭਾਸ਼ਾਂਗ ਰਾਗ :** ਵੱਖੋ-ਵੱਖਰੇ ਪ੍ਰਾਂਤਾਂ ਵਿਚ ਅੱਡੋ-ਅੱਡਰੇ ਰੂਪਾਂ ਵਿਚ ਇਹਨਾਂ ਰਾਗਾਂ ਨੂੰ ਗਾਇਆ ਜਾਂਦਾ ਸੀ। ਇਹਨਾਂ ਦਾ ਸ਼ਾਸਤਰੀ ਆਧਾਰ ਰਾਗਾਂਗ ਰਾਗ ਦੀ ਤਰ੍ਹਾਂ ਨਹੀਂ ਸੀ ਅਤੇ ਨਾ ਹੀ ਉਸ ਦੇ ਨਿਯਮ ਕਠੋਰ ਸਨ।

**3. ਕ੍ਰਿਆਂਗ ਰਾਗ :** ਇਹਨਾਂ ਰਾਗਾਂ ਵਿਚ ਸ਼ਾਸਤਰ ਦੇ ਨਿਯਮਾਂ ਦਾ ਪਾਲਣ ਤਾਂ ਕੀਤਾ ਜਾਂਦਾ ਸੀ, ਪਰ ਕਦੀ-ਕਦੀ ਸੁੰਦਰਤਾ ਦੇ ਲਈ ਉਸ ਵਿਚ ਰਾਗ ਅੰਦਰ ਨਾ ਲੱਗਣ ਵਾਲੇ ਸੁਰਾਂ ਦਾ ਪ੍ਰਯੋਗ ਵੀ ਹੋ ਸਕਦਾ ਸੀ।

**4. ਉਪਾਂਗ ਰਾਗ :** ਜਦ ਰਾਗਾਂਗ ਰਾਗ ਦੇ ਕਿਸੇ ਸੁਰ ਨੂੰ ਕੱਢ ਕੇ ਉਸ ਦੀ ਜਗ੍ਹਾ ਉੱਤੇ ਨਵਾਂ ਸੁਰ ਲਗਾਉਂਦੇ ਸਨ, ਜਿਸ ਨਾਲ ਰਾਗ ਦਾ ਇਕ ਨਵਾਂ ਰੂਪ ਬਣ ਜਾਂਦਾ ਸੀ, ਤਾਂ ਉਸ ਰਾਗ ਨੂੰ ਉਪਾਂਗ ਰਾਗ ਕਹਿੰਦੇ ਸਨ।

ਇਸ ਪ੍ਰਕਾਰ ਮਾਰਗੀ ਅਤੇ ਦੇਸ਼ੀ ਸੰਗੀਤ ਦੇ ਉਪਭੇਦ ਮੰਨੇ ਜਾਂਦੇ ਸਨ। ਦੇਸ਼ੀ ਸੰਗੀਤ ਦੇ ਚਾਰ ਉਪਭੇਦਾਂ ਵਿੱਚੋਂ ਜਨ-ਰੰਜਨ ਦੇ ਲਈ ਰਾਗ ਵਿਚ ਪਰਿਵਰਤਨ ਕੀਤਾ ਜਾ ਸਕਦਾ ਸੀ, ਪਰ ਮਾਰਗੀ ਸੰਗੀਤ ਦੇ ਉਪਭੇਦਾਂ ਵਿਚ ਨਿਯਮ ਜ਼ਿਆਦਾ ਕਠੋਰ ਸਨ। ਇਸ ਕਾਰਣ ਇਹ ਸਪੱਸ਼ਟ ਹੈ ਕਿ ਮਾਰਗੀ ਸੰਗੀਤ ਵਿਚ ਪਰਿਵਰਤਨ ਦੇ ਲਈ ਕੋਈ ਜਗ੍ਹਾ ਨਹੀਂ ਸੀ, ਜਦ ਕਿ ਦੇਸ਼ੀ ਸੰਗੀਤ ਲੋਕ ਰੁਚੀ ਦੇ ਅਨੁਸਾਰ ਬਦਲਦਾ ਰਹਿੰਦਾ ਸੀ। ਅੱਜ-ਕੱਲ੍ਹ ਵੀ ਕਰਨਾਟਕੀ ਸੰਗੀਤ ਪੱਧਤੀ ਦੇ ਅੰਦਰ ਰਾਗ ਦੇ ਇਹ ਚਾਰ ਉਪਭੇਦ ਮੰਨੇ ਜਾਂਦੇ ਹਨ।

# ਗਾਇਨ ਸ਼ੈਲੀਆਂ

ਜਿਹੜੇ ਗੀਤਾਂ ਦੀਆਂ ਬੰਦਸ਼ਾਂ ਨੂੰ ਤਾਲ ਵਿਚ ਬੰਨ੍ਹ ਕੇ ਗਾਉਂਦੇ ਹਨ ਤਾਂ ਉਸ ਨੂੰ ਨਿਬੱਧ ਗਾਨ ਕਿਹਾ ਜਾਂਦਾ ਹੈ। ਪੁਰਾਤਨ ਕਾਲ ਵਿਚ ਨਿਬੱਧ ਗਾਨ ਵਿਚ ਪ੍ਰਬੰਧ, ਵਸਤੂ, ਰੂਪਕ ਆਦਿਕ ਗੀਤਾਂ ਦੇ ਪ੍ਰਕਾਰ ਪ੍ਰਚਲਿਤ ਸਨ। ਇਹਨਾਂ ਗੀਤਾਂ ਨੂੰ ਪੁਰਾਤਨ ਕਾਲ ਵਿਚ ਪੰਜ ਹਿੱਸਿਆਂ ਵਿਚ ਵੰਡ ਦਿੱਤਾ ਜਾਂਦਾ ਸੀ, ਜੋ ਕਿ ਇਸ ਪ੍ਰਕਾਰ ਹਨ: ਉਦਗ੍ਰਾਹ, ਮੇਲਾਪਕ, ਧ੍ਰੁਵ, ਅੰਤਰਾ ਅਤੇ ਅਭੋਗ ਅਤੇ ਵਰਤਮਾਨ ਕਾਲ ਵਿਚ ਨਿਬੱਧ ਗਾਨ ਅੰਦਰ ਧ੍ਰੁਪਦ, ਧਮਾਰ, ਠੁਮਰੀ, ਖ਼ਿਆਲ, ਟੱਪਾ ਆਦਿਕ ਗੀਤਾਂ ਦੇ ਪ੍ਰਕਾਰ ਪ੍ਰਚਲਿਤ ਹਨ। ਇਹਨਾਂ ਗੀਤਾਂ ਨੂੰ ਚਾਰ ਹਿੱਸਿਆਂ ਵਿਚ ਵੰਡ ਦਿੱਤਾ ਜਾਂਦਾ ਹੈ, ਜੋ ਕਿ ਇਸ ਪ੍ਰਕਾਰ ਹਨ: ਸਥਾਈ, ਅੰਤਰਾ, ਸੰਚਾਰੀ ਅਤੇ ਅਭੋਗ।

ਪਰ ਅੱਜ-ਕੱਲ੍ਹ ਕੁਝ ਹੀ ਧ੍ਰੁਪਦ ਇਹੋ ਜਿਹੇ ਹਨ, ਜਿਹਨਾਂ ਦੇ ਚਾਰ ਹਿੱਸੇ ਹੁੰਦੇ ਹਨ, ਨਹੀਂ ਤਾਂ ਹਰ ਇਕ ਬੰਦਸ਼ ਦੇ ਦੋ ਹਿੱਸੇ ਹੀ ਅੱਜ-ਕੱਲ੍ਹ ਪ੍ਰਚਲਿਤ ਹਨ—ਸਥਾਈ ਅਤੇ ਅੰਤਰਾ।

ਜਦ ਤੋਂ ਖ਼ਿਆਲ ਗੀਤ ਦਾ ਪ੍ਰਚਾਰ ਹੋਇਆ ਹੈ, ਉਦੋਂ ਤੋਂ ਗੀਤਾਂ ਦੀਆਂ ਰਚਨਾਵਾਂ ਸੰਖੇਪ ਵਿਚ ਹੋ ਗਈਆਂ ਹਨ ਅਤੇ ਉਹਨਾਂ ਦੇ ਰੂਪ ਵੀ ਬਦਲ ਗਏ ਹਨ। ਇਸ ਪ੍ਰਕਾਰ ਵਰਤਮਾਨ ਸਮੇਂ ਵਿਚ ਗਾਇਨ ਸ਼ੈਲੀਆਂ ਦਾ ਅਰਥ ਪ੍ਰਚਲਿਤ ਗੀਤਾਂ ਦੇ ਪ੍ਰਕਾਰਾਂ ਤੋਂ ਹੈ ਅਤੇ ਹਰ ਇਕ ਗੀਤ ਗਾਉਣ ਦਾ ਢੰਗ ਵੱਖੋ-ਵੱਖਰਾ ਹੈ। ਸੋ ਗਾਉਣ ਦੇ ਢੰਗ ਨੂੰ ਹੀ ਗਾਣੇ ਦੀ ਸ਼ੈਲੀ ਕਹਿੰਦੇ ਹਨ।

ਸੋ ਦੇਸ਼ੀ ਸੰਗੀਤ ਅਤੇ ਗੁਰਮਤਿ ਸੰਗੀਤ ਵਿਚ ਉੱਤਰੀ ਪੱਧਤੀ ਦੇ ਕੁਝ ਗਾਉਣ ਦੇ ਢੰਗ ਪ੍ਰਚਲਿਤ ਹਨ, ਜੋ ਕਿ ਇਸ ਪ੍ਰਕਾਰ ਹਨ:

**1. ਧ੍ਰੁਪਦ :** ਧ੍ਰੁਪਦ ਹਿੰਦੁਸਤਾਨ ਦਾ ਇਕ ਪੁਰਾਤਨ ਗਾਇਨ ਹੈ। ਇਸ ਦੇ ਪ੍ਰਚਲਨ ਬਾਰੇ ਵਿਦਵਾਨਾਂ ਵਿਚ ਬਹੁਤ ਮਤਭੇਦ ਹੈ। ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਇਸ ਗਾਣੇ ਦਾ ਪ੍ਰਚਾਰ 15ਵੀਂ ਸਦੀ ਵਿਚ ਗਵਾਲੀਅਰ ਦੇ ਰਾਜੇ ਮਾਨ ਸਿੰਘ ਤੋਮਰ ਨੇ ਕੀਤਾ ਹੈ ਪਰ ਕਈ ਸੰਗੀਤਕਾਰਾਂ ਦਾ ਮਤ ਹੈ ਕਿ ਇਸ ਗਾਣੇ ਦਾ ਪ੍ਰਚਾਰ 15ਵੀਂ ਸਦੀ ਤੋਂ ਪਹਿਲਾਂ ਹੀ ਦੇਸ਼ ਵਿਚ ਪ੍ਰਚਲਿਤ ਸੀ ਅਤੇ ਇਹਨਾਂ ਦੇ ਵਿਚਾਰ ਨਾਲ ਧ੍ਰੁਪਦ ਗਾਇਨ ਦਾ ਪ੍ਰਚਾਰ 13ਵੀਂ ਸਦੀ ਦੇ ਲਗਭਗ ਹੋਇਆ।

ਪਹਿਲੇ ਸਮੇਂ ਵਿਚ ਧ੍ਰੁਪਦ ਗਾਇਨ ਨੂੰ ਸਭ ਤੋਂ ਮਹੱਤਵਪੂਰਣ ਸਮਝਿਆ ਜਾਂਦਾ ਸੀ। ਅਕਬਰ ਬਾਦਸ਼ਾਹ ਦੇ ਦਰਬਾਰ ਵਿਚ ਜਿਤਨੇ ਵੀ ਵੱਡੇ ਸੰਗੀਤਕਾਰ ਸਨ, ਉਹ ਸਭ ਧ੍ਰੁਪਦ ਗਾਇਕ ਸਨ। ਇਹਨਾਂ ਗਾਇਕਾਂ ਵਿੱਚੋਂ ਤਾਨਸੈਨ ਵੱਡਾ ਗਾਇਕ ਸੀ ਜੋ ਕਿ ਬ੍ਰਿੰਦਾਬਨ ਦੇ ਸਵਾਮੀ ਹਰਿਦਾਸ ਡਾਗੁਰ ਦਾ ਵਿਦਿਆਰਥੀ ਸੀ। ਇਹਨਾਂ ਵਿਚ ਨਾਯਕ, ਬੈਜੂਬਾਵਰਾ, ਮਿਸ਼ਰ ਚਿੰਤਾਮਣੀ, ਨਾਇਕ ਗੋਪਾਲ ਆਦਿਕ ਪ੍ਰਸਿੱਧ ਗਵੱਈਏ ਸਨ। ਇਹਨਾਂ ਦੇ ਰਚਿਤ ਕੀਤੇ ਹੋਏ ਧ੍ਰੁਪਦ ਅੱਜ ਵੀ ਸੁਣਨ ਨੂੰ ਮਿਲਦੇ ਹਨ।

ਧ੍ਰਪਦ ਗਾਇਨ ਵਿਚ ਗੰਭੀਰਤਾ ਪ੍ਰਧਾਨ ਹੁੰਦੀ ਹੈ ਅਤੇ ਇਸ ਦੀ ਭਾਸ਼ਾ ਵੀ ਉੱਚ-ਕੋਟੀ ਦੀ ਹੁੰਦੀ ਹੈ। ਇਹ ਜ਼ਿਆਦਾਤਰ ਬ੍ਰਿਜ, ਹਿੰਦੀ ਅਤੇ ਉਰਦੂ ਭਾਸ਼ਾ ਦੇ ਧ੍ਰਪਦ ਪ੍ਰਚਾਰ ਵਿਚ ਹਨ। ਇਸ ਗਾਣੇ ਵਿਚ ਵੀਰ, ਸ਼ਾਂਤ ਅਤੇ ਸ਼ਿੰਗਾਰ ਰਸਾਂ ਦੀ ਪ੍ਰਧਾਨਤਾ ਹੁੰਦੀ ਹੈ। ਧ੍ਰਪਦ ਨੂੰ ਚਾਰਤਾਲ, ਤੀਵਰਾਂ, ਸੂਲਫਾਕ, ਰੁਦ੍ਰ, ਬ੍ਰਹਮ ਆਦਿਕ ਤਾਲਾਂ ਵਿਚ ਗਾਇਆ ਜਾਂਦਾ ਹੈ। ਇਸ ਗੀਤ ਨੂੰ ਸਾਧਾਰਣ ਚਾਰ ਹਿੱਸਿਆਂ ਵਿਚ ਵੰਡਿਆ ਗਿਆ ਜੋ ਕਿ ਸਥਾਈ, ਅੰਤਰਾ, ਸੰਚਾਰੀ ਅਤੇ ਅਭੋਗ ਕਹਿਲਾਂਦੇ ਹਨ। ਹਰ ਇਕ ਹਿੱਸੇ ਵਿਚ ਚਾਰ ਜਾਂ ਚਾਰ ਤੋਂ ਘੱਟ ਪਹਿਰੇ ਹੁੰਦੇ ਹਨ। ਪਰ ਅੱਜ-ਕੱਲ੍ਹ ਜ਼ਿਆਦਾਤਰ ਸਥਾਈ ਅਤੇ ਅੰਤਰਾ ਇਹ ਦੋ ਹਿੱਸੇ ਹੀ ਇਸ ਗੀਤ ਵਿਚ ਸੁਣਨ ਨੂੰ ਮਿਲਦੇ ਹਨ। ਸਥਾਈ ਵਿਚ ਗੀਤ ਦੀ ਸੁਰ ਰਚਨਾ ਜ਼ਿਆਦਾਤਰ ਮੰਦਰ ਤੇ ਮੱਧ ਸਪਤਕ ਵਿਚ ਅਤੇ ਅੰਤਰੇ ਦੇ ਗੀਤ ਦੀ ਸੁਰ ਰਚਨਾ ਜ਼ਿਆਦਾਤਰ ਮੱਧ ਅਤੇ ਤਾਰ ਸਪਤਕ ਵਿਚ ਹੁੰਦੀ ਹੈ, ਪਰ ਵਾਸਤਵ ਵਿਚ ਕੋਈ ਇਹ ਖ਼ਾਸ ਨਿਯਮ ਨਹੀਂ ਹੈ। ਧ੍ਰਪਦ ਗਵੱਈਏ ਗੀਤ ਗਾਉਣ ਤੋਂ ਪਹਿਲਾਂ ਬਿਨਾਂ ਤਾਲ ਤੋਂ ਦੇਰ ਤਕ ਨੌਮ-ਤੋਮ ਵਿਚ ਰਾਗ ਦਾ ਆਲਾਪ ਕਰਦੇ ਹਨ। ਖਟਕਾ, ਮੁਰਕੀ, ਤਾਨ ਆਦਿਕ ਦਾ ਪ੍ਰਯੋਗ ਇਸ ਗਾਇਨ ਵਿਚ ਨਹੀਂ ਹੁੰਦਾ। ਪਰ ਕਣ, ਮੀਂਡ, ਗਮਕ ਆਦਿਕ ਦੇ ਨਾਲ ਇਸ ਗਾਇਨ ਦੀ ਸ਼ੋਭਾ ਵਧਦੀ ਹੈ ਅਤੇ ਕਦੀ-ਕਦੀ ਲੈਅਕਾਰੀਆਂ ਦੇ ਨਾਲ ਬੋਲ, ਤਾਨਾਂ ਲਈਆਂ ਜਾਂਦੀਆਂ ਹਨ। ਧ੍ਰਪਦ ਗਾਇਨ ਦੀ ਸੰਗਤ ਪਖਾਵਜ 'ਤੇ ਕੀਤੀ ਜਾਂਦੀ ਹੈ। ਇਹ ਮਰਦਾਨਾ ਜ਼ੋਰਦਾਰ ਗਾਇਨ ਹੈ।

**2. ਧਮਾਰ :** ਹੋਲੀ ਸੰਬੰਧੀ ਗੀਤ ਨੂੰ ਜਦ ਧਮਾਰ ਤਾਲ ਵਿਚ ਗਾਇਆ ਜਾਂਦਾ ਹੈ ਤਾਂ ਉਸ ਨੂੰ ਧਮਾਰ ਕਹਿੰਦੇ ਹਨ। ਧਮਾਰ ਤਾਲ 14 ਮਾਤਰਾਵਾਂ ਦਾ ਹੁੰਦਾ ਹੈ ਅਤੇ ਇਸ ਤਾਲ ਵਿਚ ਜਿਹੜੇ ਗੀਤ ਦੀ ਬੰਦਿਸ਼ ਕੀਤੀ ਜਾਂਦੀ ਹੈ ਤਾਂ ਉਸ ਨੂੰ ਧਮਾਰ ਕਹਿੰਦੇ ਹਨ। ਇਸ ਗੀਤ ਵਿਚ ਜ਼ਿਆਦਾਤਰ ਹੋਲੀ ਸੰਬੰਧੀ ਸ਼ਬਦ ਹੁੰਦੇ ਹਨ ਜਾਂ ਰਾਧਾ ਕ੍ਰਿਸ਼ਨ ਅਤੇ ਕ੍ਰਿਸ਼ਨ ਗੋਪੀਆਂ ਦੇ ਫੱਗਣ ਮਹੀਨੇ ਦੀਆਂ ਲੀਲਾਵਾਂ ਦਾ ਵਰਣਨ ਹੁੰਦਾ ਹੈ। ਇਸ ਗਾਣੇ ਨੂੰ ਵੀ ਜ਼ਿਆਦਾਤਰ ਧ੍ਰਪਦ ਗਾਇਕ ਹੀ ਗਾਉਂਦੇ ਹਨ। ਕਿਉਂਕਿ ਜਿਸ ਪ੍ਰਕਾਰ ਧ੍ਰਪਦ ਦੀ ਗਾਇਕੀ ਹੈ ਉਸੇ ਪ੍ਰਕਾਰ ਇਸ ਨੂੰ ਵੀ ਗਾਇਆ ਜਾਂਦਾ ਹੈ। ਫ਼ਰਕ ਸਿਰਫ਼ ਇਤਨਾ ਹੈ ਕਿ ਧ੍ਰਪਦ ਦੀ ਗਾਇਕੀ ਧਮਾਰ ਨਾਲੋਂ ਕੁਝ ਜ਼ਿਆਦਾ ਗੰਭੀਰ ਹੁੰਦੀ ਹੈ। ਇਹਨਾਂ ਗੀਤਾਂ ਦੀ ਭਾਸ਼ਾ ਬ੍ਰਿਜ, ਹਿੰਦੀ ਜਾਂ ਉਰਦੂ ਹੁੰਦੀ ਹੈ ਅਤੇ ਇਸ ਵਿਚ ਦੁਗੁਣ, ਤਿਗੁਣ, ਚੌਗੁਣ, ਆੜ ਆਦਿਕ ਭਿੰਨ-ਭਿੰਨ ਪ੍ਰਕਾਰ ਦੀਆਂ ਲੈਅਕਾਰੀਆਂ ਦਾ ਚਮਤਕਾਰ ਸੁਣਨ ਨੂੰ ਮਿਲਦਾ ਹੈ। ਅਤੇ ਕਦੀ ਕਦੀ ਬੋਲ ਤਾਨਾਂ ਦਾ ਪ੍ਰਯੋਗ ਵੀ ਅਨੇਕਾਂ ਲੈਆਂ ਦੇ ਨਾਲ ਹੁੰਦਾ ਹੈ। ਧਮਾਰ ਤਾਲ ਕੁਝ ਔਖਾ ਹੋਣ ਦੇ ਕਾਰਨ ਵਿਦਿਆਰਥੀਆਂ ਨੂੰ ਇਸ ਗੀਤ ਦੇ ਗਾਉਣ ਵਿਚ ਕੁਝ ਕਠਿਨਾਈ ਪੈਂਦੀ ਹੈ। ਇਸ ਵਿਚ ਸਥਾਈ, ਅੰਤਰਾ ਇਹ ਦੋ ਹਿੱਸੇ ਹੁੰਦੇ ਹਨ ਅਤੇ ਇਸ ਵਿਚ ਸ਼ਿੰਗਾਰ ਰਸ ਦੀ ਪ੍ਰਧਾਨਤਾ ਹੁੰਦੀ ਹੈ।

**3. ਹੋਲੀ :** ਖ਼ਿਆਲ ਗਵੱਈਏ ਜਦ ਹੋਲੀ ਸੰਬੰਧੀ ਗਾਣਿਆਂ ਨੂੰ ਜਦ ਵੱਖੋ-ਵੱਖਰੀਆਂ ਤਾਲਾਂ ਵਿਚ ਗਾਉਂਦੇ ਹਨ, ਤਦ ਉਸ ਗੀਤ ਨੂੰ ਹੋਲੀ ਕਹਿੰਦੇ ਹਨ। ਜਦ ਹੋਲੀ ਨਾਮ ਦੇ ਗੀਤ ਜਿਸ ਵਿਚ ਰਾਧਾ ਕ੍ਰਿਸ਼ਨ ਅਤੇ ਕ੍ਰਿਸ਼ਨ ਗੋਪੀਆਂ ਦੀ ਫੱਗਣ ਮਹੀਨੇ ਦੀਆਂ ਲੀਲਾਵਾਂ ਦਾ ਵਰਣਨ ਹੁੰਦਾ ਹੈ ਅਤੇ ਇਹਨਾਂ ਗੀਤਾਂ ਨੂੰ ਜਦ ਧਮਾਰ ਤਾਲ ਵਿਚ ਗਾਉਂਦੇ ਹਨ, ਤਦ ਧਮਾਰ ਆਖਦੇ ਹਨ ਅਤੇ ਜਦ ਇਹਨਾਂ ਗੀਤਾਂ ਨੂੰ ਤ੍ਰਿਤਾਲ, ਦੀਪਚੰਦੀ, ਕਹਿਰਵਾ, ਦਾਦਰਾ ਆਦਿਕ ਤਾਲਾਂ ਵਿਚ ਗਾਉਂਦੇ ਹਨ ਤਦ ਉਹਨਾਂ ਨੂੰ ਹੋਲੀ ਕਹਿੰਦੇ ਹਨ।

ਧਮਾਰ ਤੇ ਹੋਲੀ ਵਿਚ ਫ਼ਰਕ ਹੈ ਕਿਉਂਕਿ ਦੋਨਾਂ ਦੀਆਂ ਗਾਇਨ ਸ਼ੈਲੀਆਂ ਵੱਖੋ-ਵੱਖ ਹਨ। ਹੋਲੀ ਵਿਚ ਤਾਨ, ਆਲਾਪ, ਖਟਕੇ, ਮੁਰਕੀ ਆਦਿਕ ਦਾ ਪ੍ਰਯੋਗ ਖ਼ਿਆਲ ਗੀਤ ਦੀ ਤਰ੍ਹਾਂ ਹੁੰਦਾ ਹੈ। ਇਸ ਗੀਤ ਵਿਚ ਸਥਾਈ ਅਤੇ ਅੰਤਰਾ ਦੋ ਭਾਗ ਹੁੰਦੇ ਹਨ। ਇਹਨਾਂ ਗੀਤਾਂ ਨੂੰ ਮੌਸਮੀ ਗੀਤ ਵੀ ਕਿਹਾ ਜਾਂਦਾ ਹੈ। ਕਿਉਂਕਿ ਹੋਲੀ ਨੂੰ ਜ਼ਿਆਦਾਤਰ ਫੱਗਣ ਦੇ ਮਹੀਨੇ ਹੋਲੀ ਦੇ ਮੌਕੇ 'ਤੇ ਹੀ ਗਾਇਆ ਜਾਂਦਾ ਹੈ।

**1. ਖ਼ਿਆਲ :** ਫ਼ਾਰਸੀ ਭਾਸ਼ਾ ਵਿਚ ਖ਼ਿਆਲ ਦਾ ਅਰਥ ਹੈ ਵਿਚਾਰ ਜਾਂ ਕਲਪਨਾ। ਰਾਗ ਦੇ ਨਿਯਮਾਂ ਦਾ ਪਾਲਣ ਕਰਦੇ ਹੋਏ ਆਪਣੀ ਮਰਜ਼ੀ ਜਾਂ ਕਲਪਨਾ ਅਨੁਸਾਰ ਰਾਗ ਦਾ ਅਨੇਕ ਪ੍ਰਕਾਰਾਂ ਨਾਲ ਆਲਾਪ, ਤਾਨਾਂ ਦਾ ਵਿਸਥਾਰ ਕਰਦੇ ਹੋਏ ਇਕਤਾਲ, ਤਿੰਨ ਤਾਲ, ਝੂਮਰਾ, ਆੜਾ ਚੌਤਾਲਾ ਆਦਿਕ ਤਾਲਾਂ ਵਿਚ ਗਾਉਂਦੇ ਹਨ। ਖ਼ਿਆਲ ਦੀ ਗਾਇਕੀ ਵਿਚ ਜਲਦ ਤਾਨ, ਗਿਟਕਰੀ, ਖਟਕਾ, ਮੁਰਕੀ ਆਦਿਕ ਦਾ ਪ੍ਰਯੋਗ ਸ਼ੋਭਾ ਦਿੰਦਾ ਹੈ ਅਤੇ ਇਸਦੇ ਗੀਤਾਂ ਵਿਚ ਸ਼ਿੰਗਾਰ-ਰਸ ਜ਼ਿਆਦਾ ਹੁੰਦਾ ਹੈ। ਖ਼ਿਆਲ ਗੀਤ ਵਿਚ ਸੁਰ ਵਚਿਤਰਤਾ ਅਤੇ ਚਮਤਕਾਰ ਪੈਦਾ ਕਰਨ ਲਈ ਕਈ ਪ੍ਰਕਾਰ ਦੀਆਂ ਤਾਨਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ। ਖ਼ਿਆਲ ਗੀਤ ਵਿਚ ਧ੍ਰੁਪਦ ਵਰਗੀ ਗੰਭੀਰਤਾ ਅਤੇ ਭਗਤੀ ਰਸ ਦੀ ਸ਼ੁੱਧਤਾ ਨਹੀਂ ਹੁੰਦੀ। ਖ਼ਿਆਲ ਦੋ ਪ੍ਰਕਾਰ ਦੇ ਹੁੰਦੇ ਹਨ: (1) ਵੱਡਾ ਖ਼ਿਆਲ; (2) ਛੋਟਾ ਖ਼ਿਆਲ।

**1. ਵੱਡਾ ਖ਼ਿਆਲ :** ਜਿਹੜੇ ਗੀਤ ਵਿਲੰਬਿਤ ਲੈਅ ਵਿਚ ਗਾਏ ਜਾਂਦੇ ਹਨ, ਉਹਨਾਂ ਨੂੰ ਵੱਡਾ ਖ਼ਿਆਲ ਕਹਿੰਦੇ ਹਨ। ਗਾਇਕ ਜਦ ਖ਼ਿਆਲ ਗਾਇਨ ਸ਼ੁਰੂ ਕਰਦਾ ਹੈ ਤਾਂ ਪਹਿਲੇ ਵਿਲੰਬਿਤ ਲੈਅ ਵਿਚ ਵੱਡਾ ਖ਼ਿਆਲ ਗਾਉਂਦਾ ਹੈ ਜਿਹਨਾਂ ਦੀ ਬੰਦਸ਼, ਇਕ ਤਾਲ, ਧੀਮਾ, ਤਿੰਨ ਤਾਲ, ਝੂਮਰਾ, ਆੜਾ, ਚੌਤਾਲ ਆਦਿਕ ਤਾਲਾਂ ਵਿਚ ਹੁੰਦੀ ਹੈ। ਵੱਡੇ ਖ਼ਿਆਲ ਦਾ ਪ੍ਰਚਾਰ 15ਵੀਂ ਸਦੀ ਵਿਚ ਜੌਨਪੁਰ ਦੇ ਸੁਲਤਾਨ ਹੁਸੈਨ ਸ਼ਰਕੀ ਨੇ ਕੀਤਾ। ਮੁਗ਼ਲ ਬਾਦਸ਼ਾਹ ਮੁਹੰਮਦ ਸ਼ਾਹ ਰੰਗੀਲੇ ਦੇ ਦਰਬਾਰ ਵਿਚ ਪ੍ਰਸਿੱਧ ਗਾਇਕ ਸਦਾਰੰਗ, ਅਦਾਰੰਗ ਅਤੇ ਨਿਆਮਤ ਖ਼ਾਂ ਨੇ ਹਜ਼ਾਰਾਂ ਖ਼ਿਆਲਾਂ ਦੀ ਰਚਨਾ ਕਰ ਕੇ ਆਪਣੇ ਖ਼ਾਸ ਸ਼ਾਗਿਰਦਾਂ ਨੂੰ ਸਿਖਾਏ ਪਰ ਇਹ ਬੜੀ ਹੈਰਾਨੀ ਵਾਲੀ ਗੱਲ ਹੈ ਕਿ ਉਹਨਾਂ ਨੇ ਆਪਣੇ ਬੰਸ, ਕੁਲ, ਪਰਿਵਾਰ ਵਾਲਿਆਂ ਵਿੱਚੋਂ ਇਕ ਨੂੰ ਵੀ ਨਾ ਸਿਖਾਇਆ ਅਤੇ ਨਾ ਹੀ ਗਾਉਣ ਦਿੱਤਾ। ਰਾਮਪੁਰ ਦੇ ਵਜ਼ੀਰ ਖ਼ਾਂ ਸਦਾਰੰਗ ਦੀ ਕੁਲ ਵਿੱਚੋਂ ਸਨ ਅਤੇ ਮੁਹੰਮਦ ਅਲੀ ਖ਼ਾਂ, ਤਾਨਸੈਨ ਦੀ ਬੰਸ ਵਿੱਚੋਂ ਸਨ, ਪਰ ਇਹ ਦੋਨੋਂ ਹੀ ਧ੍ਰੁਪਦ ਗਾਇਕ ਸਨ, ਖ਼ਿਆਲ ਗਾਇਕ ਨਹੀਂ।

**2. ਛੋਟਾ ਖ਼ਿਆਲ :** ਜਿਹੜਾ ਗੀਤ ਦ੍ਰੁਤ ਲੈਅ ਵਿਚ ਗਾਇਆ ਜਾਂਦਾ ਹੈ, ਉਸ ਨੂੰ ਛੋਟਾ ਖ਼ਿਆਲ ਕਹਿੰਦੇ ਹਨ। ਗਵੱਈਆ ਪਹਿਲੇ ਵੱਡਾ ਖ਼ਿਆਲ ਗਾਉਂਦਾ ਹੈ, ਉਸ ਤੋਂ ਬਾਅਦ ਛੋਟਾ ਖ਼ਿਆਲ ਸ਼ੁਰੂ ਕਰਦਾ ਹੈ। ਜਦ ਗਾਇਕ ਵੱਡਾ ਖ਼ਿਆਲ ਅਤੇ ਛੋਟਾ ਖ਼ਿਆਲ ਇੱਕੋ ਜਗ੍ਹਾ ਤੇ ਇੱਕੋ ਸਮੇਂ ਵਿਚ ਗਾਉਂਦਾ ਹੈ ਤਾਂ ਇਹ ਦੋਨੋਂ ਇਕ ਹੀ ਰਾਗ ਦੇ ਹੁੰਦੇ ਹਨ, ਪਰ ਬੋਲ ਜਾਂ ਕਵਿਤਾ ਵੱਖੋ-ਵੱਖ ਹੁੰਦੀ ਹੈ। ਕਈ ਸੰਗੀਤਕਾਰ ਇਕ ਹੀ ਕਵਿਤਾ ਨੂੰ ਪਹਿਲੇ ਵੱਡੇ ਖ਼ਿਆਲ ਦੇ ਰੂਪ ਵਿਚ ਫਿਰ ਛੋਟੇ ਖ਼ਿਆਲ ਦੇ ਸਰੂਪ ਵਿਚ ਪੇਸ਼ ਕਰਦਾ ਹੈ, ਪਰ ਤਾਲ ਵੱਖੋ-ਵੱਖ ਹੁੰਦੇ ਹਨ। ਛੋਟੇ ਖ਼ਿਆਲਾਂ ਦੀ ਬੰਦਸ਼ ਦ੍ਰੁਤ ਇਕ ਤਾਲ, ਤਿੰਨ ਤਾਲ ਢਾਈਏ, ਆਦਿਕ ਤਾਲਾਂ ਵਿਚ ਹੁੰਦੀ ਹੈ। ਇਸ ਸ਼ੈਲੀ ਦੀ ਰਚਨਾ ਚੌਧਵੀਂ ਸਦੀ ਵਿਚ ਅਮੀਰ ਖ਼ੁਸਰੋ ਨੇ ਕੀਤੀ ਹੈ। ਵਿਦਵਾਨਾਂ ਦਾ ਵਿਚਾਰ ਹੈ ਕਿ ਅਮੀਰ ਖ਼ੁਸਰੋ ਨੇ ਸਭ ਤੋਂ ਪਹਿਲਾਂ ਕਵਾਲੀ ਗਾਇਨ ਸ਼ੈਲੀ ਦਾ ਪ੍ਰਚਾਰ ਕੀਤਾ ਅਤੇ ਉਸੇ ਨੂੰ ਹੀ ਅੱਜ-ਕੱਲ੍ਹ ਛੋਟੇ ਖ਼ਿਆਲ ਨਾਲ ਜਾਣਿਆ ਜਾਂਦਾ ਹੈ।

## ਟੱਪਾ

ਖ਼ਿਆਲ ਗਾਇਕੀ ਤੋਂ ਬਾਅਦ ਟੱਪੇ ਦਾ ਪ੍ਰਚਾਰ ਹੋਇਆ। ਇਹ ਹਿੰਦੀ ਦਾ ਸ਼ਬਦ ਹੈ, ਸ਼ਬਦ-ਕੋਸ਼ ਵਿਚ ਟੱਪੇ ਦੇ ਬਹੁਤ ਸਾਰੇ ਅਰਥ ਮਿਲਦੇ ਹਨ। ਜਿਵੇਂ ਉੱਛਲ, ਕੁੱਦ, ਫਲਾਂਗ, ਅੰਤਰ, ਫ਼ਰਕ ਆਦਿਕ ਅਤੇ ਪੰਜਾਬ ਵਿਚ ਪ੍ਰਚਲਿਤ ਇਕ ਗੀਤ ਦੇ ਪ੍ਰਕਾਰ ਨੂੰ ਵੀ ਟੱਪਾ ਕਹਿੰਦੇ ਹਨ। ਸੋ ਸੰਗੀਤ ਵਿਦਿਆਰਥੀਆਂ ਲਈ ਗਾਇਨ ਸ਼ੈਲੀ ਦਾ ਹੀ ਅਰਥ ਸਮਝਣਾ ਚਾਹੀਦਾ ਹੈ। ਕਹਿੰਦੇ ਹਨ ਕਿ ਲਖਨਊ ਦੇ ਨਵਾਬ ਆਸਫ਼ ਉਦੌਲਾ ਦੇ ਦਰਬਾਰ ਵਿਚ ਇਕ ਪੰਜਾਬੀ ਰਹਿੰਦਾ ਸੀ, ਜਿਸ ਦਾ ਨਾਮ ਸ਼ੌਰੀ ਮੀਆਂ ਸੀ ਅਤੇ ਇਸ ਨੇ ਹੀ ਟੱਪੇ ਦੀ ਗਾਇਕੀ ਦਾ ਪ੍ਰਚਾਰ ਕੀਤਾ ਸੀ।

ਟੱਪਾ ਜ਼ਿਆਦਾਤਰ ਕਾਫੀ, ਝਿੰਝੋਟੀ, ਬਰਵਾ, ਭੈਰਵੀ, ਖਮਾਜ ਆਦਿਕ ਰਾਗ ਵਿਚ ਗਾਇਆ ਜਾਂਦਾ ਹੈ। ਇਸ ਲਈ ਸਥਾਈ, ਅੰਤਰਾ ਇਹ ਦੋ ਹਿੱਸੇ ਹੁੰਦੇ ਹਨ। ਟੱਪਾ ਸੂਦਰ ਪ੍ਰਕ੍ਰਿਤੀ ਦੀ ਗਾਇਕੀ ਹੈ, ਇਸ ਵਿਚ ਸ਼ਿੰਗਾਰ-ਰਸ ਦੀ ਪ੍ਰਧਾਨਤਾ ਰਹਿੰਦੀ ਹੈ ਅਤੇ ਪੰਜਾਬੀ ਭਾਸ਼ਾ ਦੇ ਸ਼ਬਦ ਹੀ ਇਸ ਵਿਚ ਜ਼ਿਆਦਾਤਰ ਪ੍ਰਯੋਗ ਹੁੰਦੇ ਹਨ। ਇਸ ਦੀਆਂ ਤਾਨਾਂ ਦਾਨੇਦਾਰ ਹੁੰਦੀਆਂ ਹਨ ਅਤੇ ਬਹੁਤ ਤਿਆਰੀ ਨਾਲ ਦ੍ਰੁਤ ਲੈਅ ਵਿਚ ਗਾਈਆਂ ਜਾਂਦੀਆਂ ਹਨ। ਟੱਪੇ ਦੀ ਚਾਲ ਚਪਲ ਹੁੰਦੀ ਹੈ ਅਤੇ ਇਸ ਗਾਇਨ ਵਿਚ ਇਕ ਖ਼ਾਸ ਪ੍ਰਕਾਰ ਦਾ ਤਾਲ ਪ੍ਰਯੋਗ ਹੁੰਦਾ ਹੈ ਜਿਸ ਨੂੰ ਟੱਪਾ ਤਾਲ ਕਹਿੰਦੇ ਹਨ। ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਪੁਰਾਤਨ ਬੇਸਰਾ-ਗੀਤ ਤੋਂ ਇਸ ਗਾਇਕੀ ਦੀ ਉਤਪਤੀ ਹੋਈ ਹੈ।

## ਠੁਮਰੀ

ਠੁਮਰੀ ਦਾ ਜਨਮ ਲਖਨਊ ਦੇ ਨਵਾਬਾਂ ਦੇ ਦਰਬਾਰ ਵਿਚ ਹੋਇਆ। ਇਸ ਦੇ ਪ੍ਰਚਾਰਕ ਵੀ ਗ਼ੁਲਾਮ ਨਬੀ ਸ਼ੌਰੀ ਦੇ ਘਰਾਣੇ ਦੇ ਲੋਗ ਹੀ ਸਨ। ਜਿਹੜੇ ਰਾਗਾਂ ਵਿਚ ਟੱਪਾ ਗਾਇਆ ਜਾਂਦਾ ਹੈ, ਲਗਭਗ ਉਹਨਾਂ ਰਾਗਾਂ ਵਿਚ ਹੀ ਠੁਮਰੀ ਗਾਈ ਜਾਂਦੀ ਹੈ। ਇਸ ਵਿਚ ਸ਼ਬਦ ਘੱਟ ਹੁੰਦੇ ਹਨ ਪਰ ਸ਼ਬਦ ਨੂੰ ਹਾਵ-ਭਾਵ ਦੁਆਰਾ ਦੱਸ ਕੇ ਗੀਤ ਦਾ ਅਰਥ ਪ੍ਰਗਟ ਕਰਨਾ ਹੀ ਠੁਮਰੀ ਗਾਇਨ ਦੀ ਵਿਸ਼ੇਸ਼ਤਾ ਹੈ ਅਤੇ ਜ਼ਿਆਦਾਤਰ ਪੰਜਾਬੀ ਤ੍ਰਿਤਾਲ ਵਿਚ ਹੀ ਗਾਈ ਜਾਂਦੀ ਹੈ। ਇਸ ਦੀ ਚਾਲ ਜ਼ਿਆਦਾ ਦ੍ਰੁਤ ਨਹੀਂ ਹੁੰਦੀ। ਲਖਨਊ ਅਤੇ ਬਨਾਰਸ ਠੁਮਰੀ ਗਾਇਨ ਲਈ ਪ੍ਰਸਿੱਧ ਹੈ। ਬਨਾਰਸੀ ਠੁਮਰੀ ਵਿਚ ਸੁੰਦਰਤਾ ਅਤੇ ਮਧੁਰਤਾ ਜ਼ਿਆਦਾ ਹੁੰਦੀ ਹੈ। ਠੁਮਰੀ ਵਿਚ ਰਾਗ ਦੀ ਸ਼ੁੱਧਤਾ ਵੱਲ ਧਿਆਨ ਨਹੀਂ ਦਿੱਤਾ ਜਾਂਦਾ। ਅਨੇਕਾਂ ਗਾਇਕ ਇਸ ਨੂੰ ਗਾਉਂਦੇ ਸਮੇਂ ਭਿੰਨ-ਭਿੰਨ ਰਾਗਾਂ ਦੇ ਸੁਰਾਂ ਦਾ ਮਿਸ਼ਰਣ ਕਰ ਕੇ ਉਸ ਨੂੰ ਸੁੰਦਰ ਬਣਾਉਣ ਦੀ ਕੋਸ਼ਿਸ਼ ਕਰਦੇ ਹਨ।

ਮਹਾਂਰਾਸ਼ਟਰ ਵਿਚ ਠੁਮਰੀ ਨੂੰ ਖ਼ਾਸ ਆਦਰ ਅਤੇ ਪ੍ਰੇਮ ਦੀ ਨਿਗਾਹ ਨਾਲ ਨਹੀਂ ਵੇਖਿਆ ਜਾਂਦਾ, ਕਿਉਂਕਿ ਮਹਾਂਰਾਸ਼ਟਰ ਵਿਚ ਰਾਗ ਦੇ ਨਿਯਮਾਂ ਦਾ ਪਾਲਨ ਕੁਝ ਸਖ਼ਤੀ ਨਾਲ ਕੀਤਾ ਜਾਂਦਾ ਹੈ। ਸ਼ਾਇਦ ਇਸੇ ਲਈ ਉਥੇ ਠੁਮਰੀ ਦਾ ਮਹੱਤਵ ਨਹੀਂ ਹੈ। ਫਿਰ ਵੀ ਠੁਮਰੀ ਦੀ ਗਾਇਕੀ ਨੂੰ ਕਿਸੇ ਤਰ੍ਹਾਂ ਵੀ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ ਅਤੇ ਇਸ ਨੂੰ ਉੱਤਰ ਪ੍ਰਦੇਸ਼ ਵਿਚ ਖ਼ਾਸ ਮਾਣ ਪ੍ਰਾਪਤ ਹੈ। ਇਸ ਗਾਇਨ ਦੀ ਬੰਦਿਸ਼ ਕਾਫੀ, ਖਮਾਜ, ਤਿਲਕਕਾਮੋਦ, ਪੀਲੂ, ਝਿੰਝੋਟੀ ਆਦਿਕ ਰਾਗਾਂ ਵਿਚ ਹੀ ਕੀਤੀ ਜਾਂਦੀ ਹੈ। ਇਸ ਵਿਚ ਮੁਰਕੀ, ਖਟਕਾ, ਪਲਟਾ ਤਾਨਾਂ ਆਦਿਕ ਸੁੰਦਰਤਾ ਪ੍ਰਦਾਨ ਕਰਦੀਆਂ ਹਨ। ਤਿੰਨ ਪ੍ਰਕਾਰ ਦੀਆਂ ਠੁਮਰੀਆਂ ਪ੍ਰਚਲਿਤ ਹਨ : 1. ਲਖਨਊ ਦੀ ਠੁਮਰੀ; 2. ਬਨਾਰਸੀ ਠੁਮਰੀ; 3. ਪੰਜਾਬੀ ਠੁਮਰੀ। ਪੰਜਾਬੀ ਠੁਮਰੀ ਵਿਚ ਟੱਪੇ ਦਾ ਅੰਗ ਜ਼ਿਆਦਾ ਹੈ।

## ਤਰਾਨਾ

ਕਹਿੰਦੇ ਹਨ ਕਿ ਜਦ ਅਮੀਰ ਖ਼ੁਸਰੋ ਹਿੰਦੁਸਤਾਨ ਵਿਚ ਆਇਆ ਤਾਂ ਇਥੋਂ ਦੀ ਸੰਸਕ੍ਰਿਤ ਭਾਸ਼ਾ ਨੂੰ ਵੇਖ ਕੇ ਘਬਰਾਇਆ, ਕਿਉਂਕਿ ਉਹ ਅਰਬੀ ਭਾਸ਼ਾ ਦਾ ਵਿਦਵਾਨ ਸੀ। ਇਸ ਲਈ ਉਸ ਨੇ ਨਿਰਆਰਥਕ ਸ਼ਬਦ ਰਚ ਕੇ ਤਰ੍ਹਾਂ ਤਰ੍ਹਾਂ ਦੇ ਅਨੇਕਾਂ ਹਿੰਦੁਸਤਾਨੀ ਰਾਗ ਗਾਏ ਅਤੇ ਇਹੋ ਨਿਰਆਰਥਕ ਸ਼ਬਦ ਹੀ ਤਰਾਨੇ ਦੇ ਨਾਮ ਨਾਲ ਪ੍ਰਸਿੱਧ ਹੋਏ। ਦੂਸਰਾ ਇਸ ਦੇ ਪ੍ਰਚਾਰ ਹੋਣ ਦਾ ਕਾਰਨ ਇਸ ਪ੍ਰਕਾਰ ਹੈ: ਜਦ ਤਾਨਸੈਨ ਦੇ ਦੀਪਕ ਰਾਗ ਗਾਉਣ 'ਤੇ ਉਸ ਦਾ ਸਰੀਰ ਜਲਣ ਲੱਗਾ, ਉਹ ਦੇਸ਼ ਤੇ ਦੇਸ਼ਾਂਤਰਾਂ ਵਿਚ ਮਲ੍ਹਾਰ ਰਾਗ ਸੁਣਨ ਲਈ ਗਿਆ, ਤਦ ਉਸਨੂੰ ਤਾਨੀ ਤੇ ਮਾਨੀ ਦੋ ਭੈਣਾਂ ਨੇ ਮਲ੍ਹਾਰ ਰਾਗ ਗਾ ਕੇ ਉਸਨੂੰ ਠੀਕ ਕੀਤਾ। ਜਦ ਅਕਬਰ ਬਾਦਸ਼ਾਹ ਦੇ ਜ਼ੋਰ ਪਾਉਣ 'ਤੇ ਤਾਨੀ ਤੇ ਮਾਨੀ ਨੂੰ ਫਿਰ ਮਲ੍ਹਾਰ ਰਾਗ ਗਾਉਣਾ ਪਿਆ ਅਤੇ ਉਹਨਾਂ ਨੇ ਰਾਗ ਸੁਣਾ ਕੇ ਆਪਣੇ ਪ੍ਰਾਣ ਤਿਆਗ ਦਿੱਤੇ। ਤਾਨਸੈਨ ਨੇ ਉਹਨਾਂ ਨੂੰ ਅਮਰ ਕਰਨ ਲਈ ਉਹਨਾਂ ਦੇ ਨਾਮ 'ਤੇ ਇਸਦੀ ਰਚਨਾ ਕੀਤੀ। ਕਿਉਂਕਿ ਪਹਿਲੇ ਸੰਗੀਤਕਾਰ ਰਾਗ ਅਲਾਪਣ ਲਈ 'ਆ ਆ ਆ ਆ' ਦੀ ਆਵਾਜ਼ ਕੱਢਦੇ ਸਨ। ਪਰ ਇਸ ਘਟਨਾ ਤੋਂ ਮਗਰੋਂ ਤਾਨਸੈਨ ਨੇ 'ਤਾ ਨਾ ਨਾ ਨਾ ਨਾ ਨੀ ਤਾ ਨੀ ਨਾ ਨਾ ਨਾ ਨਾਨੀ' ਅਤੇ 'ਨੋਮ ਤੋਮ' ਆਦਿਕ ਬੋਲਾਂ ਦੀ ਰਚਨਾ ਕੀਤੀ ਤੇ ਹਰ ਇਕ ਰਾਗ ਅਲਾਪਣ ਵੇਲੇ ਇਹਨਾਂ ਬੋਲਾਂ ਦਾ ਰਿਵਾਜ ਪੈ ਗਿਆ। ਸੋ ਆਲਾਪ ਕਰਨ ਵੇਲੇ ਵੀ ਅਤੇ ਤਾਲ ਵਿਚ ਬੰਨ੍ਹ ਕੇ ਵੀ ਇਸ ਤਰਾਨੇ ਦਾ ਪ੍ਰਚਾਰ ਹੋ ਗਿਆ।

ਤਰਾਨੇ ਦੀ ਗਾਇਕੀ ਵੀ ਖ਼ਿਆਲ ਗਾਇਕੀ ਦੀ ਤਰ੍ਹਾਂ ਹੈ। ਇਸ ਵਿਚ ਗੀਤ ਦੇ ਬੋਲ ਇਹੋ ਜਿਹੇ ਹਨ, ਜਿਨ੍ਹਾਂ ਦਾ ਕੋਈ ਅਰਥ ਨਹੀਂ ਹੁੰਦਾ। ਜਿਵੇਂ ਤਾ ਨਾ ਦਾਰੇ, ਤਦਾਰੇ, ਓ ਦਾਨੀ, ਨੋਮ ਤੋਮ, ਆਦਿਕ। ਤਰਾਨੇ ਵਿਚ ਵੀ ਸਥਾਈ ਅਤੇ ਅੰਤਰਾ ਦੋ ਹਿੱਸੇ ਹੁੰਦੇ ਹਨ ਅਤੇ ਇਸ ਵਿਚ ਤਾਨਾਂ ਦਾ ਪ੍ਰਯੋਗ ਵੀ ਹੁੰਦਾ ਹੈ। ਇਸ ਸ਼ੈਲੀ ਵਿਚ ਰਾਗ, ਤਾਲ ਅਤੇ ਲੈਅ ਦਾ ਹੀ ਅਨੰਦ ਹੁੰਦਾ ਹੈ, ਸ਼ਬਦਾਂ ਵੱਲ ਕੋਈ ਧਿਆਨ ਨਹੀਂ ਦਿੰਦਾ। ਤਰਾਨੇ ਦੀ ਗਾਇਕੀ ਸਾਡੇ ਦੇਸ਼ ਵਿਚ ਮਨੋਰੰਜਨ ਮੰਨੀ ਜਾਂਦੀ ਹੈ। ਬਹਾਦਰ ਹੁਸੈਨ ਖ਼ਾਂ, ਤਾਨਰਸ ਖ਼ਾਂ, ਨੱਥੂ ਖ਼ਾਂ ਆਦਿਕ ਦੇ ਤਰਾਨੇ ਖ਼ਾਸ ਕਰਕੇ ਪ੍ਰਸਿੱਧ ਹਨ।

## ਤਿਰਵਟ

ਇਹ ਵੀ ਤਰਾਨੇ ਦੀ ਤਰ੍ਹਾਂ ਹੀ ਗਾਇਆ ਜਾਂਦਾ ਹੈ, ਪਰ ਤਰਾਨੇ ਨਾਲੋਂ ਇਸ ਦੀ ਗਾਇਕੀ ਕਠਿਨ ਹੈ। ਤਿਰਵਟ ਵਿਚ ਮ੍ਰਿਦੰਗ ਦੇ ਬੋਲ ਜ਼ਿਆਦਾ ਹੁੰਦੇ ਹਨ। ਇਹ ਸਾਰੇ ਰਾਗਾਂ ਵਿਚ ਗਾਇਆ ਜਾਂਦਾ ਹੈ। ਕਦੀ-ਕਦੀ ਇਸ ਵਿਚ ਤਰਾਨੇ ਦੇ ਬੋਲ ਵੀ ਪ੍ਰਯੋਗ ਹੁੰਦੇ ਹਨ। ਵਰਤਮਾਨ ਕਾਲ ਵਿਚ ਇਸ ਦਾ ਪ੍ਰਚਾਰ ਬਹੁਤ ਘੱਟ ਹੈ, ਕਿਉਂਕਿ ਵਿਦਿਆਰਥੀਆਂ ਨੂੰ ਇਸ ਦੇ ਸ਼ਬਦ ਯਾਦ ਕਰਨ ਵਿਚ ਮੁਸ਼ਕਲ ਹੁੰਦੀ ਹੈ। ਜ਼ਿਆਦਾ ਇਸ ਨੂੰ ਖ਼ਿਆਲ ਗਾਇਕ ਗਾਉਂਦੇ ਹਨ। ਇਹ ਤਿੰਨ ਤਾਲ ਆਦਿਕ ਛੋਟੇ ਖ਼ਿਆਲ ਦੇ ਤਾਲਾਂ ਵਿਚ ਹੀ ਗਾਇਆ ਜਾਂਦਾ ਹੈ।

## ਚਤੁਰੰਗ

ਖ਼ਿਆਲ, ਤਰਾਨਾ, ਸਰਗਮ ਅਤੇ ਤਿਰਵਟ ਇਹੋ ਜਿਹੇ ਚਾਰ ਅੰਗ ਜਿਸ ਗੀਤ ਵਿਚ ਮਿਲੇ ਹੋਣ, ਉਸ ਨੂੰ ਚਤੁਰੰਗ ਕਹਿੰਦੇ ਹਨ। ਇਸ ਦੇ ਪਹਿਲੇ ਹਿੱਸੇ ਵਿਚ ਗੀਤ

ਦੇ ਸ਼ਬਦ, ਦੂਸਰੇ ਵਿਚ ਤਰਾਨੇ ਦੇ ਬੋਲ, ਤੀਸਰੇ ਵਿਚ ਸਰਗਮ ਅਤੇ ਚੌਥੇ ਵਿਚ ਮ੍ਰਿਦੰਗ ਦੇ ਬੋਲਾਂ ਦੀ ਛੋਟੀ ਜਿਹੀ ਪਰਨ ਹੁੰਦੀ ਹੈ। ਚਤੁਰੰਗ ਨੂੰ ਖ਼ਿਆਲ ਦੀ ਤਰ੍ਹਾਂ ਹੀ ਗਾਉਂਦੇ ਹਨ, ਪਰ ਇਸ ਵਿਚ ਤਾਨਾਂ ਦਾ ਪ੍ਰਯੋਗ ਖ਼ਿਆਲ ਨਾਲੋਂ ਘੱਟ ਹੁੰਦਾ ਹੈ।

## ਗ਼ਜ਼ਲ

ਗ਼ਜ਼ਲ ਜ਼ਿਆਦਾਤਰ ਉਰਦੂ ਜਾਂ ਫ਼ਾਰਸੀ ਭਾਸ਼ਾ ਵਿਚ ਹੁੰਦੀ ਹੈ। ਇਸ ਦੇ ਗੀਤਾਂ ਵਿਚ ਲਗਭਗ ਆਸ਼ਕ ਮਸ਼ੂਕ ਦਾ ਵਰਣਨ ਜ਼ਿਆਦਾਤਰ ਹੁੰਦਾ ਹੈ, ਇਸ ਲਈ ਇਹ ਸ਼ਿੰਗਾਰ-ਰਸ ਪ੍ਰਧਾਨ ਗਾਇਕੀ ਹੈ। ਗ਼ਜ਼ਲ ਦੀ ਬੰਦਸ਼ ਜ਼ਿਆਦਾਤਰ ਰੂਪਕ, ਪਸ਼ਤੋ, ਦਾਦਰਾ, ਦੀਪਚੰਦੀ, ਕਹਿਰਵਾ ਆਦਿਕ ਤਾਲਾਂ ਵਿਚ ਹੁੰਦੀ ਹੈ। ਗ਼ਜ਼ਲ ਗਾਉਣ ਵਿਚ ਉਹੋ ਹੀ ਸਫਲ ਹੁੰਦੇ ਹਨ, ਜਿਨ੍ਹਾਂ ਨੂੰ ਉਰਦੂ ਅਤੇ ਹਿੰਦੀ ਦਾ ਅੱਛਾ ਗਿਆਨ ਹੁੰਦਾ ਹੈ ਅਤੇ ਸ਼ਬਦ ਉਚਾਰਣ ਠੀਕ ਹੋਵੇ। ਗ਼ਜ਼ਲ ਦੀਆਂ ਅਨੇਕਾਂ ਤਰਜ਼ਾਂ ਹਨ। ਵਰਤਮਾਨ ਸਮੇਂ ਵਿਚ ਰੇਡੀਓ ਅਤੇ ਚਿੱਤਰਪਟ ਦੁਆਰਾ ਗ਼ਜ਼ਲ ਤੇ ਗੀਤਾਂ ਦਾ ਪ੍ਰਚਾਰ ਬਹੁਤ ਹੋਇਆ ਹੈ।

## ਕਵਾਲੀ

ਕਵਾਲੀ ਮੁਸਲਿਮ ਸਮਾਜ ਦੀ ਖ਼ਾਸ ਗਾਇਕੀ ਹੈ। ਇਸ ਵਿਚ ਫ਼ਾਰਸੀ ਜਾਂ ਉਰਦੂ ਭਾਸ਼ਾ ਦਾ ਪ੍ਰਯੋਗ ਜ਼ਿਆਦਾ ਹੁੰਦਾ ਹੈ। ਇਸ ਵਿਚ ਸਥਾਈ ਅੰਤਰਾ ਤੋਂ ਇਲਾਵਾ ਇਸ ਵਿਚ ਸ਼ੇਅਰ ਵੀ ਹੁੰਦੇ ਹਨ। ਹਿੰਦੂਆਂ ਵਿਚ ਵੀ ਕਵਾਲੀ ਦਾ ਪ੍ਰਚਾਰ ਪਾਇਆ ਜਾਂਦਾ ਹੈ। ਇਸ ਦੇ ਗਾਉਣ ਵਾਲੇ ਕਵਾਲ ਕਹਿਲਾਂਦੇ ਹਨ। ਕਿਸੇ ਵਿਸ਼ੇਸ਼ ਸਮੇਂ 'ਤੇ ਸਾਰੀ ਰਾਤ ਕਵਾਲੀਆਂ ਹੁੰਦੀਆਂ ਹਨ। ਕਵਾਲੀ ਨਾਲ ਜ਼ਿਆਦਾ ਢੋਲਕੀ ਵੱਜਦੀ ਹੋਈ ਵੇਖੀ ਜਾਂਦੀ ਹੈ ਅਤੇ ਨਾਲ-ਨਾਲ ਹੱਥਾਂ ਨਾਲ ਤਾਲੀਆਂ ਵੀ ਵੱਜਦੀਆਂ ਹਨ। ਇਸ ਗੀਤ ਦੀ ਬੰਦਿਸ਼ ਰੂਪਕ, ਪਸ਼ਤੋ ਅਤੇ ਖ਼ਾਸ ਕਰਕੇ ਕਵਾਲੀ ਤਾਲ ਵਿਚ ਹੁੰਦੀ ਹੈ।

## ਦਾਦਰਾ

ਦਾਦਰਾ ਇਕ ਪ੍ਰਕਾਰ ਦੇ ਤਾਲ ਦਾ ਵੀ ਨਾਮ ਹੈ, ਪਰ ਇਕ ਵਿਸ਼ੇਸ਼ ਗਾਇਕੀ ਨੂੰ ਦਾਦਰਾ ਕਹਿੰਦੇ ਹਨ। ਇਸ ਦੀ ਚਾਲ ਗ਼ਜ਼ਲ ਨਾਲ ਕੁਝ-ਕੁਝ ਮਿਲਦੀ ਜੁਲਦੀ ਹੈ। ਮੱਧ ਅਤੇ ਦ੍ਰੁਤ ਲੈਅ ਵਿਚ ਦਾਦਰਾ ਅੱਛਾ ਮਾਲੂਮ ਹੁੰਦਾ ਹੈ। ਇਸ ਵਿਚ ਸ਼ਿੰਗਾਰ-ਰਸ ਦੇ ਗੀਤ ਹੁੰਦੇ ਹਨ।

## ਸਾਦਰਾ

ਇਸ ਗਾਣੇ ਦੀ ਲੈਅ ਵੀ ਦਾਦਰੇ ਨਾਲ ਬਹੁਤ ਮਿਲਦੀ-ਜੁਲਦੀ ਹੈ। ਸਾਦਰਾ ਨੂੰ ਜ਼ਿਆਦਾ ਕਥਕ ਗਾਇਕ ਜਾਂ ਵੇਸ਼ਵਾਵਾਂ ਗਾਉਂਦੀਆਂ ਹਨ। ਇਸ ਵਿਚ ਰੂਪਕ, ਕਹਿਰਵਾ, ਝਪਤਾਲ, ਦਾਦਰਾ, ਆਦਿਕ ਤਾਲਾਂ ਦਾ ਪ੍ਰਯੋਗ ਹੁੰਦਾ ਹੈ। ਠੁਮਰੀ ਗਾਇਕ ਸਾਦਰਾ ਨੂੰ ਭਲੀ ਪ੍ਰਕਾਰ ਗਾ ਸਕਦੇ ਹਨ। ਇਹਨਾਂ ਗੀਤਾਂ ਵਿਚ ਸ਼ਿੰਗਾਰ-ਰਸ ਜ਼ਿਆਦਾ ਮਿਲਦਾ ਹੈ।

## ਖਮਸਾ

ਖਮਸਾ ਗਾਉਣ ਦਾ ਪ੍ਰਚਾਰ ਮੁਸਲਮਾਨਾਂ ਵਿਚ ਜ਼ਿਆਦਾ ਪਾਇਆ ਜਾਂਦਾ ਹੈ।

ਇਸ ਦੇ ਗੀਤਾਂ ਵਿਚ ਉਰਦੂ ਭਾਸ਼ਾ ਦਾ ਪ੍ਰਯੋਗ ਹੀ ਮਿਲਦਾ ਹੈ। ਖਮਸਾ ਦੀ ਗਾਇਕੀ ਕਵਾਲੀ ਨਾਲ ਮਿਲਦੀ-ਜੁਲਦੀ ਹੈ।

## ਲਾਵਨੀ

ਇਕ ਪ੍ਰਕਾਰ ਦਾ ਸਾਜ਼ ਹੁੰਦਾ ਹੈ ਜਿਸ ਨੂੰ ਚੰਗ ਕਹਿੰਦੇ ਹਨ। ਕਈ ਆਦਮੀ ਇਕੱਠੇ ਹੋ ਕੇ ਜਾਂ ਇਕੱਲਾ ਹੀ ਚੰਗ ਵਜਾ ਵਜਾ ਕੇ ਸ਼ਿੰਗਾਰ ਤੇ ਭਗਤੀ ਰਸ ਦੇ ਗੀਤ ਕਹਿਰਵੇ ਤਾਲ ਵਿਚ ਗਾਉਂਦੇ ਹਨ, ਤਾਂ ਉਸ ਨੂੰ ਲਾਵਨੀ ਕਹਿੰਦੇ ਹਨ।

## ਸਰਗਮ

ਕਿਸੇ ਵੀ ਰਾਗ ਦੇ ਸੁਰਾਂ ਨੂੰ ਲੈ ਕੇ ਉਹਨੂੰ ਜਦ ਤਾਲ ਵਿਚ ਬੰਨ੍ਹ ਕੇ ਉਸ ਸਰਗਮ ਦੇ ਬੋਲਾਂ ਨੂੰ ਗਾਇਆ ਜਾਂਦਾ ਹੈ, ਤਾਂ ਉਸ ਨੂੰ ਸਰਗਮ ਗੀਤ ਕਹਿੰਦੇ ਹਨ। ਸਰਗਮ ਗੀਤ ਗਾਉਣ ਨਾਲ ਵਿਦਿਆਰਥੀਆਂ ਨੂੰ ਸੁਰ ਗਿਆਨ ਅਤੇ ਰਾਗ ਵਿਚ ਬਹੁਤ ਸਹਾਇਤਾ ਮਿਲਦੀ ਹੈ। ਸਰਗਮ ਗੀਤ ਭਿੰਨ-ਭਿੰਨ ਰਾਗ ਅਤੇ ਤਾਲਾਂ ਵਿਚ ਹੁੰਦੇ ਹਨ।

## ਰਾਗ ਮਾਲਾ

ਜਦ ਕਿਸੇ ਇਕ ਗੀਤ ਵਿਚ ਹੀ ਕਈ ਰਾਗਾਂ ਦਾ ਵਰਣਨ ਹੁੰਦਾ ਹੈ ਤੇ ਉਸ ਗੀਤ ਦੀ ਇਕ-ਇਕ ਲਾਇਨ ਵਿਚ ਵੱਖੋ-ਵੱਖ ਰਾਗਾਂ ਦੇ ਸੁਰ ਲੱਗਦੇ ਹਨ ਅਤੇ ਜਿਸ ਰਾਗ ਦੇ ਸੁਰ ਲੱਗਦੇ ਹਨ ਉਸੇ ਰਾਗ ਦਾ ਨਾਮ ਵੀ ਆਉਂਦਾ ਹੈ, ਸੋ ਇਹੋ ਜਿਹੀ ਰਚਨਾ ਨੂੰ ਰਾਗ ਮਾਲਾ ਕਹਿੰਦੇ ਹਨ। ਇਸ ਗੀਤ ਨੂੰ ਖ਼ਿਆਲ ਗਾਇਕ ਹੀ ਗਾਉਂਦੇ ਹਨ। ਇਸ ਦੀ ਗਾਇਕੀ ਛੋਟੇ ਖ਼ਿਆਲ ਦੀ ਤਰ੍ਹਾਂ ਹੀ ਹੁੰਦੀ ਹੈ। ਇਸ ਗੀਤ ਦੇ ਗਾਉਣ ਲਈ ਰਾਗਾਂ ਦੀ ਬਹੁਤ ਅਭਿਆਸ ਦੀ ਲੋੜ ਹੁੰਦੀ ਹੈ, ਕਿਉਂਕਿ ਥੋੜੀ-ਥੋੜੀ ਦੇਰ ਬਾਅਦ ਤਾਨਾਂ ਅਤੇ ਆਲਾਪ ਨਾਲ ਰਾਗਾਂ ਨੂੰ ਬਦਲਣਾ ਪੈਂਦਾ ਹੈ। ਇਸ ਲਈ ਇਸ ਦੀ ਗਾਇਕੀ ਉੱਚੇ ਸੰਗੀਤਕਾਰ ਜਾਂ ਪੂਰੇ ਉਸਤਾਦ ਲੋਕ ਹੀ ਕਰ ਸਕਦੇ ਹਨ। ਇਸ ਨੂੰ ਰਾਗ ਸਾਗਰ ਵੀ ਕਿਹਾ ਜਾਂਦਾ ਹੈ।

## ਲਕਛਣ ਗੀਤ

ਜਦ ਕਿਸੇ ਗੀਤ ਦੀ ਕਿਸੇ ਰਾਗ ਵਿਚ ਬੰਦਸ਼ ਕੀਤੀ ਹੋਈ ਹੋਵੇ ਅਤੇ ਉਸ ਗੀਤ ਦੇ ਸ਼ਬਦਾਂ ਵਿਚ ਉਸ ਰਾਗ ਦਾ ਵਾਦੀ, ਸੰਵਾਦੀ, ਵਿਵਾਦੀ, ਵਰਜਿਤ, ਆਦਿਕ ਨਿਯਮਾਂ ਦਾ ਵਰਣਨ ਹੋਵੇ ਤਾਂ ਉਸ ਨੂੰ ਲਕਛਣ ਗੀਤ ਕਹਿੰਦੇ ਹਨ। ਲਕਛਣ ਗੀਤ ਆਲਾਪਣ ਦੇ ਨਾਲ ਵਿਦਿਆਰਥੀਆਂ ਨੂੰ ਰਾਗ ਦੇ ਨਿਯਮ ਅਤੇ ਲਕਛਣ ਦੀ ਯਾਦ ਕਰਨ ਵਿਚ ਪੂਰੀ ਸਹਾਇਤਾ ਮਿਲ ਜਾਂਦੀ ਹੈ।

## ਭਜਨ ਜਾਂ ਸ਼ਬਦ

ਜਿਸ ਪ੍ਰਕਾਰ ਉਰਦੂ ਭਾਸ਼ਾ ਦੇ ਸ਼ਬਦਾਂ ਤੋਂ ਗ਼ਜ਼ਲਾਂ ਤਿਆਰ ਹੁੰਦੀਆਂ ਹਨ, ਉਸੇ ਪ੍ਰਕਾਰ ਹਿੰਦੀ ਅਤੇ ਪੰਜਾਬੀ ਸ਼ਬਦਾਵਲੀ ਤੋਂ ਭਜਨ ਅਤੇ ਸ਼ਬਦਾਂ ਦੀ ਰਚਨਾ ਹੁੰਦੀ ਹੈ। ਜਿਸ ਕਵਿਤਾ ਵਿਚ ਈਸ਼ਵਰ ਦੀ ਉਸਤਤੀ ਜਾਂ ਭਗਵਾਨ ਦੀਆਂ ਲੀਲਾਵਾਂ ਦਾ ਵਰਣਨ ਹੁੰਦਾ ਹੈ, ਉਹਨਾਂ ਨੂੰ ਭਜਨ ਕਹਿੰਦੇ ਹਨ ਤੇ ਜਦ ਗੁਰਬਾਣੀ ਦੇ ਸ਼ਬਦ ਨੂੰ ਕਿਸੇ ਰਾਗ

ਵਿਚ ਬੰਦਸ਼ ਕਰ ਕੇ ਗਾਇਆ ਜਾਂਦਾ ਹੈ ਤਾਂ ਉਸ ਨੂੰ ਸ਼ਬਦ ਕਹਿੰਦੇ ਹਨ। ਭਜਨ ਅਤੇ ਸ਼ਬਦਾਂ ਨੂੰ ਕਿਸੇ ਇਕ ਰਾਗ ਵਿਚ ਬੰਨ੍ਹ ਕੇ ਵੀ ਗਾਉਂਦੇ ਹਨ ਅਤੇ ਕਿਸੇ ਖ਼ਾਸ ਰਾਗ ਵਿਚ ਨਾ ਹੋ ਕੇ ਮਿਸ਼ਰਤ ਰਾਗ ਸੁਰਾਂ ਦੁਆਰਾ ਵੀ ਤਿਆਰ ਹੁੰਦੇ ਹਨ। ਭਜਨ ਅਤੇ ਸ਼ਬਦ ਜ਼ਿਆਦਾਤਰ ਕਹਿਰਵਾ, ਦਾਦਰਾ, ਧੁਮਾਲੀ, ਰੂਪਕ ਅਤੇ ਤਿੰਨ ਤਾਲ ਆਦਿਕ ਤਾਲਾਂ ਵਿਚ ਗਾਏ ਜਾਂਦੇ ਹਨ।

## ਗੀਤ

ਈਸ਼ਵਰ ਪ੍ਰਾਰਥਨਾ ਜਾਂ ਭਗਵਾਨ ਦੀਆਂ ਲੀਲਾਵਾਂ ਸੰਬੰਧੀ ਪਦਾਂ ਨੂੰ ਛੋੜ ਕੇ ਜੋ ਸਾਹਿਤਕ ਰਚਨਾਵਾਂ ਹੁੰਦੀਆਂ ਹਨ ਅਤੇ ਜੋ ਕਿਸੇ ਰਾਗ ਜਾਂ ਤਾਲ ਵਿਚ ਬੰਨ੍ਹ ਕੇ ਗਾਈਆਂ ਜਾ ਸਕਣ, ਉਹਨਾਂ ਨੂੰ ਗੀਤ ਕਹਿੰਦੇ ਹਨ। ਇਹਨਾਂ ਵਿਚ ਭਾਵ ਦੀ ਪ੍ਰਧਾਨਤਾ ਰਹਿੰਦੀ ਹੈ। ਗੀਤਾਂ ਵਿਚ ਸ਼ਿੰਗਾਰ-ਰਸ ਤੇ ਕਰੁਣਾ-ਰਸ ਜ਼ਿਆਦਾ ਹੁੰਦਾ ਹੈ। ਗੀਤਾਂ ਵਿਚ ਕਿਸੇ ਪ੍ਰਕਾਰ ਦਾ ਸੁਰ ਵਿਸਥਾਰ ਜਾਂ ਤਾਨਾਂ ਦਾ ਖ਼ਾਸ ਪ੍ਰਯੋਗ ਨਹੀਂ ਹੁੰਦਾ। ਰੇਡੀਓ ਤੇ ਫ਼ਿਲਮਾਂ ਦੁਆਰਾ ਗੀਤਾਂ ਅਤੇ ਭਜਨਾਂ ਦਾ ਖ਼ਾਸ ਕਰਕੇ ਪ੍ਰਚਾਰ ਹੋਇਆ ਹੈ।

## ਕੀਰਤਨ

ਉਸ ਪਰਮਾਤਮਾ ਦੇ ਗੁਣ ਜਦ ਝਾਂਝ, ਕਰਤਾਲ, ਮ੍ਰਿਦੰਗ, ਤਬਲਾ, ਢੋਲਕ ਆਦਿ ਦੇ ਨਾਲ ਜਦ ਉੱਚੇ ਸੁਰਾਂ ਵਿਚ ਮਿਲ ਕੇ ਗਾਉਂਦੇ ਹਨ ਤਾਂ ਉਸ ਨੂੰ ਕੀਰਤਨ ਕਹਿੰਦੇ ਹਨ।

## ਕਜਲੀ ਜਾਂ ਕਜਰੀ

ਕਜਲੀ ਗੀਤਾਂ ਵਿਚ ਵਰਖਾ ਰੁੱਤ, ਬਿਰਹਾ, ਅਤੇ ਰਾਧਾ-ਕ੍ਰਿਸ਼ਨ ਦੀਆਂ ਲੀਲਾਵਾਂ ਦਾ ਵਰਣਨ ਜ਼ਿਆਦਾ ਮਿਲਦਾ ਹੈ। ਕਜਰੀ ਦੀ ਪ੍ਰਕ੍ਰਿਤੀ ਸ਼ੁਦਰ ਹੈ। ਸ਼ਿੰਗਾਰ-ਰਸ ਇਸ ਵਿਚ ਪ੍ਰਧਾਨ ਹੈ। ਮਿਰਜਾਪੁਰ ਤੇ ਬਨਾਰਸ ਵਿਚ ਕਜਰੀ ਗਾਉਣ ਦਾ ਪ੍ਰਚਾਰ ਜ਼ਿਆਦਾ ਪਾਇਆ ਜਾਂਦਾ ਹੈ।

## ਚੈਤੀ

ਹੋਲੀ ਦੇ ਬਾਅਦ ਜਦ ਚੇਤ ਦਾ ਮਹੀਨਾ ਸ਼ੁਰੂ ਹੁੰਦਾ ਹੈ, ਤਦ ਚੈਤੀ ਗਾਈ ਜਾਂਦੀ ਹੈ। ਇਸ ਦੇ ਗੀਤਾਂ ਵਿਚ ਭਗਵਾਨ ਰਾਮ ਚੰਦਰ ਜੀ ਦੀਆਂ ਲੀਲਾਵਾਂ ਦਾ ਵਰਣਨ ਹੁੰਦਾ ਹੈ। ਪੂਰਬ ਬਿਹਾਰ ਦੇ ਪਾਸੇ ਇਸ ਦਾ ਪ੍ਰਚਾਰ ਜ਼ਿਆਦਾ ਹੈ ਅਤੇ ਇਸ ਵਿਚ ਪੂਰਬੀ ਭਾਸ਼ਾ ਦਾ ਹੀ ਪ੍ਰਯੋਗ ਹੁੰਦਾ ਹੈ। ਠੁਮਰੀ ਗਾਇਕ ਚੈਤੀ ਭਲੀ ਪ੍ਰਕਾਰ ਨਾਲ ਗਾ ਸਕਦੇ ਹਨ।

## ਗਰਬਾ

ਗਰਬਾ ਇਕ ਪ੍ਰਕਾਰ ਦਾ ਗੀਤ ਹੁੰਦਾ ਹੈ ਜੋ ਕਿ ਖ਼ਾਸ ਕਰਕੇ ਗੁਜਰਾਤ ਵਿਚ ਇਸਤਰੀਆਂ ਗਾਉਂਦੀਆਂ ਹਨ। ਇਸ ਨੂੰ ਕੁਝ ਲੋਕ ਰਾਸ ਵੀ ਕਹਿੰਦੇ ਹਨ। ਕਿਸੀ ਕਿਸੀ ਗਰਬੇ ਵਿਚ ਬਾਰਾਂ ਮਹੀਨਿਆਂ ਦਾ ਵਰਣਨ ਹੁੰਦਾ ਹੈ ਅਤੇ ਹਰ ਇਕ ਮਹੀਨੇ ਦੇ ਲਈ ਵੱਖੋ-ਵੱਖ ਪਹਿਰੇ ਹੁੰਦੇ ਹਨ। ਗਰਬੇ ਦੀ ਭਾਸ਼ਾ ਹਿੰਦੀ ਜਾਂ ਬ੍ਰਿਜ ਹੁੰਦੀ ਹੈ। ਕੋਈ ਕੋਈ ਗਰਬਾ ਗੁਜਰਾਤੀ ਭਾਸ਼ਾ ਵਿਚ ਵੀ ਹੁੰਦਾ ਹੈ।

## ਲੇਦ

ਲੇਦ ਗਾਇਨ ਦਾ ਪ੍ਰਚਾਰ ਖ਼ਾਸਕਰ ਸਾਰੇ ਬੁੰਦੇਲ ਖੰਡ ਵਿਚ ਹੀ ਹੈ। ਇਹ ਇਕ ਪ੍ਰਕਾਰ ਦਾ ਗੀਤ ਹੁੰਦਾ ਹੈ ਜੋ ਫੱਗਣ ਦੇ ਮਹੀਨੇ ਗਾਇਆ ਜਾਂਦਾ ਹੈ। ਇਸ ਦੀ ਭਾਸ਼ਾ ਜ਼ਿਆਦਾਤਰ ਬੁੰਦੇਲ ਖੰਡੀ ਹੁੰਦੀ ਹੈ। ਸ਼ਿੰਗਾਰ-ਰਸ ਦੀ ਇਸ ਗੀਤ ਵਿਚ ਪ੍ਰਧਾਨਤਾ ਹੁੰਦੀ ਹੈ। ਇਸ ਗੀਤ ਦੇ ਨਾਲ ਜ਼ਿਆਦਾਤਰ ਕਹਿਰਵਾ, ਦਾਦਰਾ, ਤ੍ਰਿਤਾਲ, ਇਕ ਤਾਲ, ਆਦਿਕ ਤਾਲਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ। ਬੁੰਦੇਲ ਖੰਡ ਤੋਂ ਇਲਾਵਾ ਹੋਰ ਕਿਸੀ ਪ੍ਰਾਂਤ ਵਿਚ ਇਸ ਗੀਤ ਦਾ ਪ੍ਰਚਾਰ ਨਹੀਂ ਹੈ। ਜ਼ਿਆਦਾਤਰ ਸ਼ੁਦਰ ਪ੍ਰਕ੍ਰਿਤੀ ਦੇ ਰਾਗਾਂ ਵਿਚ ਲੇਦ ਗਾਈ ਜਾਂਦੀ ਹੈ। ਇਸੇ ਪ੍ਰਕਾਰ ਭਿੰਨ-ਭਿੰਨ ਪ੍ਰਾਂਤਾਂ ਵਿਚ ਅਨੇਕਾਂ ਗਾਇਨ ਸ਼ੈਲੀਆਂ ਸੁਣਨ ਨੂੰ ਮਿਲਦੀਆਂ ਹਨ।

## ਲੋਕ-ਗੀਤ

ਜਿਹੜੇ ਗੀਤ ਖ਼ਾਸ ਕਰਕੇ ਘਰ ਗ੍ਰਹਿਸਤੀ ਦੇ ਮੰਗਲ ਖ਼ੁਸ਼ੀਆਂ ਦੇ ਸਮੇਂ ਜਾਂ ਖ਼ਾਸ ਤਿਉਹਾਰਾਂ ’ਤੇ ਉਤਸਵਾਂ ’ਤੇ ਇਸਤਰੀਆਂ ਦੁਆਰਾ ਸ਼ਹਿਰਾਂ ਅਤੇ ਪਿੰਡਾਂ ਵਿਚ ਆਪੋ-ਆਪਣੇ ਪ੍ਰਾਂਤ ਦੀ ਜਾਂ ਪਿੰਡਾਂ ਦੀ ਭਾਸ਼ਾ ਵਿਚ ਗਾਏ ਜਾਂਦੇ ਹਨ, ਉਹਨਾਂ ਨੂੰ ਲੋਕ-ਗੀਤ ਕਹਿੰਦੇ ਹਨ। ਪੁਰਸ਼ਾਂ ਦੁਆਰਾ ਵੀ ਗਾਏ ਹੋਏ ਲੋਕ-ਗੀਤ ਹੀ ਹੁੰਦੇ ਹਨ। ਲੋਕ-ਗੀਤਾਂ ਵਿਚ ਸਾਨੂੰ ਭਾਰਤੀਆ ਪੁਰਾਤਨ ਸੰਸਕ੍ਰਿਤੀ ਮਿਲਦੀ ਹੈ। ਇਸ ਕਾਰਣ ਸਾਡੀ ਸਰਕਾਰ ਇਧਰ ਕੁਝ ਸਮੇਂ ਤੋਂ ਲੋਕ-ਗੀਤਾਂ ਵੱਲ ਝੁਕਾ ਦੇ ਕੇ ਰੇਡੀਉ ਆਦਿਕ ਦੁਆਰਾ ਇਹਨਾਂ ਦੇ ਪ੍ਰਚਾਰ ਨੂੰ ਵਿਕਸਿਤ ਕਰ ਰਹੀ ਹੈ। ਲੋਕ-ਗੀਤਾਂ ਦੇ ਕੁਝ ਪ੍ਰਕਾਰ ਇਸ ਪ੍ਰਕਾਰ ਹਨ :

### *1. ਵਿਆਹ ਦੇ ਗੀਤ*

ਘੋੜੀ, ਬੱਨਾ, ਜਯੋਨਾਰ, ਜਨੇਊ, ਭਾਤ, ਮੰਡਵਾ, ਸੁਹਾਗ, ਗਾਰੀ ਆਦਿਕ ਲੋਕ-ਗੀਤ ਉੱਤਰ ਪ੍ਰਦੇਸ਼ ਵਿਚ ਬ੍ਰਿਜ ਭੂਮੀ ਵੱਲ ਖ਼ਾਸ ਰੂਪ ਵਿਚ ਪ੍ਰਚਲਿਤ ਹਨ, ਜਿਹਨਾਂ ਨੂੰ ਇਸਤਰੀਆਂ ਵਿਆਹ ਆਦਿਕ ਮੌਕਿਆਂ ’ਤੇ ਮਿਲ ਕੇ ਗਾਉਂਦੀਆਂ ਹਨ।

### *2. ਬਿਰਹਾ*

ਇਹ ਗੀਤ ਯਾਦਵ ਭਾਵ ਕਿ ਗਵਾਲਬੰਸ ਵਿਚ ਪ੍ਰਚਲਿਤ ਹੈ। ਵਿਆਹ ਦੇ ਅਵਸਰ ’ਤੇ ਧੀ ਵਾਲੇ ਪੁੱਤਰ ਵਾਲਿਆਂ ਦੇ ਘਰ ਜਾ ਕੇ ਨਗਾੜੇ ਦੇ ਨਾਲ ਪੈਂਤੜੇਬਾਜ਼ੀ ਦਿਖਾਉਂਦੇ ਹੋਏ ਸਾਰੀ ਰਾਤ ਬਿਰਹਾ ਗਾਉਂਦੇ ਹਨ।

### *3. ਨਿਰਵਰੀ*

ਸਾਵਣ ਵਿਚ ਖੇਤਰ ਕੱਟਣ ਵੇਲੇ ਨਰਾਤਿਆਂ ਵਿਚ ਇਹ ਗੀਤ ਗਾਏ ਜਾਂਦੇ ਹਨ।

### *4. ਚੰਦੈਨੀ*

ਇਹ ਗਵਾਲਿਆਂ ਦਾ ਗੀਤ ਹੈ। ਲਗਪਗ ਸਾਰਿਆਂ ਪਿੰਡਾਂ ਵਿਚ ਗਵਾਲੇ ਲੋਕ ਇਸ ਨੂੰ ਗਾਉਂਦੇ ਹਨ।

### *5. ਸੋਹਰ*

ਇਹ ਗੀਤ ਪ੍ਰਾਚੀਨ ਸਮੇਂ ਤੋਂ ਹੀ ਇਸਤਰੀਆਂ ਵਿਚ ਪ੍ਰਚਲਿਤ ਹੈ, ਜੋ ਬੱਚੇ ਦੇ

ਪੈਦਾ ਹੋਣ ਦੇ ਅਵਸਰ 'ਤੇ ਗਾਇਆ ਜਾਂਦਾ ਹੈ। ਪਹਿਲੇ ਤਾਂ ਸੋਹਰ ਕੇਵਲ ਢੋਲਕ ਦੇ ਨਾਲ ਹੀ ਗਾਏ ਜਾਂਦੇ ਸਨ, ਪਰ ਅੱਜ-ਕੱਲ੍ਹ ਸ਼ਹਿਰਾਂ ਵਿਚ ਹਾਰਮੋਨੀਅਮ ਤੇ ਢੋਲਕ ਨਾਲ ਜ਼ਨਾਨੀਆਂ ਸੋਹਰ ਗਾਉਣ ਲੱਗੀਆਂ ਹਨ।

*6. ਝੂਮਰ*

ਇਹ ਗੀਤ ਕਈ ਪ੍ਰਕਾਰ ਦਾ ਹੁੰਦਾ ਹੈ, ਜਿਵੇਂ ਬਿਰਹਾ ਦਾ ਝੂਮਰ, ਜਿਸ ਨੂੰ ਯਾਦਵ ਗਵਾਲੇ, ਨਿਸ਼ਾਦ ਦਾ ਖਟੀਕ ਗਾਉਂਦੇ ਹਨ। ਦੂਸਰਾ ਕਜਰੀ ਦਾ ਝੂਮਰ ਜਿਸ ਨੂੰ ਵਰਖਾ ਰੁੱਤ ਵਿਚ ਗਾਇਆ ਜਾਂਦਾ ਹੈ। ਤੀਸਰੇ ਪ੍ਰਕਾਰ ਦਾ ਝੂਮਰ ਸ਼ੀਤਲਾ ਦੇਵੀ ਦੀ ਪੂਜਾ ਦੇ ਵਕਤ ਗਾਇਆ ਜਾਂਦਾ ਹੈ।

*7. ਨਊਆ ਭਕੱੜ*

ਇਹ ਨਾਈਆਂ ਦੇ ਗੀਤ ਹਨ, ਵਿਆਹ ਸ਼ਾਦੀ ਦੇ ਮੌਕੇ 'ਤੇ ਕਈ ਆਦਮੀ ਮਿਲ ਕੇ ਇਸ ਨੂੰ ਗਾਉਂਦੇ ਹਨ ਅਤੇ ਨਾਲ ਝਾਂਝ ਖੰਜਰੀ ਵੀ ਵਜਾਉਂਦੇ ਹਨ।

*8. ਆਲਹ*

ਇਸ ਵਿਚ ਆਲਹ-ਊਦਲ ਦੀ ਇਤਿਹਾਸਕ ਲੜਾਈ ਦਾ ਵਰਣਨ ਇਕ ਖ਼ਾਸ ਤਰ੍ਹਾਂ ਦੀ ਤਰਜ਼ ਵਿਚ ਬੰਨ੍ਹ ਕੇ ਜਦ ਗਾਇਆ ਜਾਂਦਾ ਹੈ ਤਾਂ ਇਸ ਨੂੰ ਆਲਹ ਕਹਿੰਦੇ ਹਨ। ਇਸ ਨੂੰ ਸੁਣ ਕੇ ਪਿੰਡ ਵਾਲਿਆਂ ਵਿਚ ਜੋਸ਼ ਭਰ ਜਾਂਦਾ ਹੈ।

*9. ਬਾਰਹਮਾਸੀ*

ਬਿਰਹਾ ਪ੍ਰੇਮ ਭਗਵਾਨ ਰਾਮ ਤੇ ਕ੍ਰਿਸ਼ਨ ਦੀਆਂ ਲੀਲਾਵਾਂ ਦਾ ਵਰਣਨ ਕਰਦੇ ਹੋਏ ਬਾਰਾਂ ਮਹੀਨਿਆਂ ਦੇ ਨਾਮ ਜਿਸ ਗੀਤ ਵਿਚ ਆ ਜਾਂਦੇ ਹਨ, ਉਸ ਨੂੰ ਬਾਰਹਮਾਸੀ ਕਹਿੰਦੇ ਹਨ। ਇਸ ਨੂੰ ਇਸਤਰੀਆਂ ਤੇ ਪੁਰਸ਼ ਸਾਰੇ ਗਾਉਂਦੇ ਹਨ। ਬਾਰਹਮਾਸੀ ਨੂੰ ਢੋਲਕ ਦੇ ਨਾਲ ਅਤੇ ਬਿਨਾਂ ਤਾਲ ਦੇ ਵੀ ਗਾਇਆ ਜਾਂਦਾ ਹੈ।

*10. ਸਾਵਨੀ*

ਵਰਖਾ ਰੁੱਤ ਵਿਚ ਜਦ ਸਾਵਣ ਦਾ ਮਹੀਨਾ ਆਉਂਦਾ ਹੈ ਤਾਂ ਉਸ ਵਿਚ ਝੂਲੇ ਦੇ ਗੀਤ, ਮਲ੍ਹਾਰ, ਨਿਹਾਣਦੇ ਆਦਿਕ ਗਾਏ ਜਾਂਦੇ ਹਨ ਤਾਂ ਉਹ ਸਾਵਨੀ ਗੀਤ ਕਹਿਲਾਂਦੇ ਹਨ।

*11. ਮਾਂਡ*

ਰਾਜਪੂਤਾਨੇ ਅਤੇ ਮਾਰਵਾੜ ਦੇ ਪਾਸੇ ਇਹ ਦੇਸੀ ਗੀਤ ਹਨ। ਇਹਨਾਂ ਨੂੰ ਹੁਣ ਇਧਰ ਦੇ ਲੋਕ ਵੀ ਗਾਉਂਦੇ ਵੇਖੇ ਗਏ ਹਨ।

ਇਹਨਾਂ ਤੋਂ ਇਲਾਵਾ ਵੱਖੋ-ਵੱਖ ਪ੍ਰਾਂਤਾਂ ਵਿਚ ਉਥੋਂ ਦੀਆਂ ਹੀ ਭਾਸ਼ਾਵਾਂ ਦੇ ਅਨੁਸਾਰ ਅਨੇਕ ਪ੍ਰਕਾਰ ਦੇ ਹੋਰ ਵੀ ਬਹੁਤ ਲੋਕ ਗੀਤ ਮਿਲਦੇ ਹਨ। ਭਾਰਤ ਦੇ ਸਾਰੇ ਲੋਕ-ਗੀਤਾਂ ਦਾ ਉਲੇਖ ਕਰਨਾ ਔਖਾ ਹੈ।

# ਗੁਰਮਤਿ ਸੰਗੀਤ ਪੱਧਤੀ

ਗੁਰਮਤਿ ਸੰਗੀਤ ਪੱਧਤੀ ਸਾਰੀ ਦੁਨੀਆ ਦੀਆਂ ਸੰਗੀਤ ਪੱਧਤੀਆਂ ਨਾਲੋਂ ਅੱਡਰੀ ਹੈ। ਜੇ ਅਸੀਂ ਵਿਚਾਰ ਕਰੀਏ ਤਾਂ ਪਹਿਲੀ ਗੱਲ ਇਹ ਮਿਲਦੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜੋ ਰਚਨਾ ਹੋਈ ਹੈ ਉਹ ਵੇਦਾਂ, ਪੁਰਾਣਾਂ, ਕਤੇਬਾਂ, ਸਿਮਰਤੀਆਂ, ਆਮ ਨਾਲੋਂ ਵੀ ਵੱਖਰੀ ਰਚਨਾ ਮਿਲਦੀ ਹੈ। ਜਿਥੇ ਇਸ ਵਿਚ ਰੂਹਾਨੀਅਤ ਦਾ ਰਸਤਾ ਅਤੇ ਪਰਮੇਸ਼ੁਰ ਨੂੰ ਮਿਲਣ ਦਾ ਰਾਗ ਬਹੁਤ ਵੱਖਰਾ ਅਤੇ ਸੁਖੱਲਾ ਹੈ, ਉਥੇ ਰਾਗਾਂ ਦਾ ਚੁਨਾਵ ਵੀ ਬਹੁਤ ਅਹਿਮੀਅਤ ਰੱਖਦਾ ਹੈ। ਜਿਥੇ ਸਤਿਗੁਰ ਜੀ ਨੇ ਇਕੱਲਾ-ਇਕੱਲਾ ਸ਼ਬਦ ਇਕੱਲੇ-ਇਕੱਲੇ ਰਾਗ ਨਾਲ ਸੰਯੁਕਤ ਕਰ ਕੇ ਲਿਖਿਆ ਹੈ, ਉਥੇ ਮਾਰਗੀ ਅਤੇ ਦੇਸ਼ੀ ਸੰਗੀਤ, ਦੱਖਣੀ ਅਤੇ ਉੱਤਰੀ ਸੰਗੀਤ ਪੱਧਤੀ ਨੂੰ ਵੀ ਇਕੱਤਰ ਕੀਤਾ ਹੈ। ਜਿਵੇਂ ਕਿ ਗਉੜੀ ਦਖਿਣੀ, ਆਸਾ ਕਾਫੀ, ਸੂਹੀ ਕਾਫੀ, ਮਾਰੂ ਡਖਣੇ ਦਾ ਅਰਥ ਹੈ ਦਖਿਣੀ, ਅੰਜੁਲੀਆ, ਪਹਿਰਿਆ ਕੈ ਘਰ ਗਾਵਣਾ, ਆਦਿਕ ਲਿਖੇ ਹਨ। ਇਥੋਂ ਤਕ ਵੀ ਕਿ ਮਾਰੂ ਸੋਲਹੇ, ਅਲਾਹਣੀਆਂ, ਘੋੜੀਆਂ, ਬਿਰਹੜਾ, ਲਾਵਾਂ, ਕਰਹਲਾ, ਸੁਚੱਜੀ, ਕੁਚੱਜੀ, ਗੁਣਵੰਤੀ, ਵਣਜਾਰਾ, ਅਉਗਣਵੰਤੀ, ਯਾਨੜੀਏ ਕੇ ਘਰ ਗਾਵਣਾ ਆਦਿਕ ਕਾਫੀ ਵਿਸਥਾਰ ਪੂਰਵਕ ਸਾਦੇ ਤੋਂ ਸਾਦੇ, ਸ਼ਬਦ ਗੀਤਾ, ਕਿਵੰਦਤੀਆ ਆਦਿਕ ਦਰਜ ਕੀਤੇ ਹਨ।

ਗੁਰਮਤਿ ਸ਼੍ਰੇਣੀ ਦੀ ਬੈਠਕ ਤੇ ਕੀਰਤਨ ਅੱਡਰੇਪਨ ਦਾ ਹੈ। ਮੱਧ ਕਾਲੀਨ ਤੋਂ ਲੈ ਕੇ ਵਰਤਮਾਨ ਸਮੇਂ ਤਕ ਅੱਗੋਂ ਆਉਣ ਵਾਲੇ ਸਮੇਂ ਲਈ ਵੀ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਸਥਾਨ 'ਤੇ ਅੰਮ੍ਰਿਤ ਵੇਲੇ ਸਾਢੇ ਤਿੰਨ ਵਜੇ ਤੋਂ ਲੈ ਕੇ ਸੂਰਜ ਚੜ੍ਹਨ ਤਕ ਸ੍ਰੀ ਆਸਾ ਦੀ ਵਾਰ ਆਸਾ ਰਾਗ ਵਿਚ ਪੜ੍ਹੀ ਜਾਂਦੀ ਹੈ। ਉਸ ਸਮੇਂ ਮੁਖ ਰਾਗ ਤਾਂ ਆਸਾ ਹੀ ਹੁੰਦਾ ਹੈ ਪਰ ਵਕਤ ਅਨੁਸਾਰ ਹੋਰ ਰਾਗ ਵੀ ਗਾਏ ਜਾਂਦੇ ਹਨ।

ਆਸਾ ਦੀ ਵਾਰ ਦੀ ਚੌਕੀ ਤੋਂ ਉਪ੍ਰੰਤ ਬਿਲਾਵਲ ਦੀ ਚੌਕੀ, ਉਪ੍ਰੰਤ ਚਰਨ ਕੰਵਲ ਦੀ ਚੌਕੀ, ਫਿਰ ਸੋਦਰੁ ਦੀ ਚੌਕੀ ਅਤੇ ਅਖ਼ੀਰਲੀ ਚੌਕੀ ਰਾਤ ਨੂੰ ਕੀਰਤਨ ਸੋਹਿਲੇ ਦੀ ਚੌਕੀ ਸਜਦੀ ਹੈ। ਗੁਰੂ ਸਾਹਿਬ ਜੀ ਨੇ ਚਾਰ ਮੈਂਬਰਾਂ ਦੇ ਇਕੱਠ ਨੂੰ ਚੌਕੀ ਦਾ ਨਾਮ ਦਿੱਤਾ ਹੈ। ਕਿਉਂਕਿ ਪੁਰਾਣੀ ਕਹਾਵਤ ਹੈ ਕਿ ਚਾਰ ਦੀ ਚੌਕੀ, ਤਿੰਨ ਦੀ ਟੋਕੀ, ਦੋ ਦੀ ਭੋਕੀ, ਇਕੱਲਾ ਕੁਝ ਵੀ ਨਹੀਂ ਹੈ। ਸੋ ਚੌਕੀ ਦੇ ਚਾਰ ਬੰਦਿਆਂ ਵਿੱਚੋਂ ਦੋ ਹਾਰਮੋਨੀਅਮ ਵਾਲੇ, ਇਕ ਤਬਲਚੀ ਅਤੇ ਚੌਥੇ ਦੇ ਹੱਥ ਤੰਤੀ ਸਾਜ਼ ਹੁੰਦਾ ਹੈ।

ਪਰ ਬਹੁਤੀ ਵੱਡੀ ਤੇ ਕੀਮਤੀ ਗੱਲ ਤਾਂ ਇੱਕੋ ਹੀ ਹੈ ਕਿ ਗੁਰੂ ਸਾਹਿਬ ਦੇ ਦਰਬਾਰ ਸ੍ਰੀ ਹਰਿਮੰਦਰ ਸਾਹਿਬ ਵਿਚ 24 ਘੰਟੇ ਬਾਣੀ ਪੜ੍ਹੀ ਜਾਂਦੀ ਹੈ ਅਤੇ 24 ਘੰਟਿਆਂ ਵਿੱਚੋਂ ਇਕ ਮਿੰਟ ਵੀ ਨਹੀਂ ਵੇਖਿਆ ਜਾਂਦਾ ਕਿ ਉਥੇ ਨਾਮ ਸਿਮਰਨ ਨਾ ਹੁੰਦਾ ਹੋਵੇ।

## ਢਾਡੀ ਗਾਇਕ

ਇਤਿਹਾਸ ਕਹਿੰਦਾ ਹੈ ਕਿ ਢਾਡੀ ਗਾਇਕ ਅਤੇ ਢਾਡੀਆਂ ਦੀਆਂ ਵਾਰਾਂ ਓਦੋਂ ਤੋਂ ਸ਼ੁਰੂ ਹੋਈਆਂ ਜਦੋਂ ਤੋਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਿਰਜਨਹਾਰ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸੂਰਮਿਆਂ ਦੀਆਂ ਨੌਂ ਧੁਨਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਕੀਤਾ ਅਤੇ ਸਿੱਖਾਂ ਜਾਂ ਰਾਗੀਆਂ ਨੂੰ ਯੋਧਿਆਂ ਦੀਆਂ ਵਾਰਾਂ ਗਾਉਣ ਦਾ ਹੁਕਮ ਦਿੱਤਾ। ਸੋ ਯੋਧਿਆਂ ਦੀਆਂ ਵਾਰਾਂ ਨੂੰ ਢੱਡ ਅਤੇ ਸਾਰੰਗੀ ਨਾਲ ਗਾਉਣ ਵਾਲਿਆਂ ਦਾ ਨਾਮ ਢਾਡੀ ਗਾਇਕ ਜਾਂ ਢਾਡੀ ਜੱਥਾ ਰੱਖ ਦਿੱਤਾ।

ਸੋ ਅਸਲ ਵਿਚ ਢਾਡੀ ਕਹਾਉਣ ਦੇ ਉਹੋ ਹੀ ਹੱਕਦਾਰ ਹਨ ਜਿਹੜੇ ਕਿ ਢਾਡੀਆਂ ਦੀਆਂ ਵਾਰਾਂ ਦੀਆਂ ਤਰਜ਼ਾਂ 'ਤੇ ਵਾਰਾਂ ਗਾਉਂਦੇ ਹੋਣ। ਇਕ ਲੈਕਚਰਾਰ, ਇਕ ਸਾਰੰਗੀ ਵਾਲਾ ਅਤੇ ਦੋ ਬੰਦਿਆਂ ਦੇ ਹੱਥਾਂ ਵਿਚ ਢੱਡਾਂ ਹੁੰਦੀਆਂ ਹਨ। ਸੋ ਢਾਡੀ ਜੱਥਾ ਸੂਰਮਿਆਂ, ਯੋਧਿਆਂ, ਸ਼ਹੀਦਾਂ ਦੇ ਚਿਹਨ ਚੱਕਰ ਅਤੇ ਉਹਨਾਂ ਉੱਤੇ ਬੀਤੀਆਂ ਹੋਈਆਂ ਸੱਚੀਆਂ ਸਾਖੀਆਂ ਆਮ ਲੋਕਾਂ ਨੂੰ ਸੁਣਾ ਕੇ ਪ੍ਰਸੰਨਤਾ ਦਿੰਦਾ ਹੈ।

# ਗੁਰਮਤਿ ਸੰਦੇਸ਼

ਗੁਰਮਤਿ ਵਿਚ ਇਕ ਗੱਲ ਬੜਾ ਵੱਡਾ ਮੁੱਲ ਰੱਖਦੀ ਹੈ ਕਿ ਗੁਰੂ ਸਾਹਿਬ ਜੀ ਨੇ ਪਹਿਲਾਂ ਤਾਂ ਰਾਗ ਨੂੰ ਪਸੰਦ ਕੀਤਾ, ਫਿਰ ਉਹੋ ਜਿਹੀ ਹੀ ਬਾਣੀ ਰਚਿਤ ਕੀਤੀ ਜਿਹੋ ਜਿਹਾ ਉਸ ਰਾਗ ਦਾ ਰਸ ਸੀ। ਕੇਵਲ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਜੀ ਨੇ ਇਸ ਗੱਲ ਨੂੰ ਹੀ ਨਹੀਂ ਅਪਨਾਇਆ, ਸਗੋਂ ਅੱਗੇ ਆਉਣ ਵਾਲੇ ਗੁਰੂ ਸਾਹਿਬਾਨ ਨੇ ਵੀ ਇਸ ਮਤ ਨੂੰ ਪਹਿਲ ਦਿੱਤੀ ਕਿ ਜਿਸ ਰਾਗ ਵਿਚ ਸ਼ਬਦ ਰਚਿਤ ਹੋਵੇ, ਉਸੇ ਹੀ ਰਾਗ ਵਿਚ ਗਾਉਣ ਵਾਲੇ ਉਸ ਸ਼ਬਦ ਨੂੰ ਗਾਇਨ ਕਰਨ।

ਇਥੇ ਹੀ ਬਸ ਨਹੀਂ, ਸ੍ਰੀ ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਵੀ ਜਿਹੜੀ ਬਾਣੀ ਰਚਿਤ ਕੀਤੀ ਉਹ ਰਾਗ ਨੂੰ ਮੁੱਖ ਰੱਖ ਕੇ ਹੀ ਇਸੇ ਮਿਸ਼ਨ ਨੂੰ ਅਪਨਾਇਆ। ਪਰ ਪੰਜਵੇਂ ਗੁਰੂ ਨਾਨਕ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤਾਂ ਕਮਾਲ ਹੀ ਕਰ ਦਿੱਤੀ ਕਿ ਉਹਨਾਂ ਦੇ ਪਾਸ ਜਿਹੜਾ ਵੀ ਗੁਰਮੁਖ ਕੀਰਤਨੀਆ, ਕੀਰਤਨ ਕਰਨ ਜਾਂ ਸੁਰ ਅਲਾਪਣ ਲਈ ਦਰਸ਼ਕ ਬਣ ਕੇ ਆਉਂਦਾ ਸੀ, ਉਹ ਬਾਹਰਲੇ ਗੇਟ 'ਤੇ ਲੱਗੇ ਹੋਏ ਬੋਰਡ 'ਤੇ ਹਦਾਇਤ ਭਰੀ ਹੋਈ ਇਹ ਲਿਖਤ ਪੜ੍ਹ ਕੇ ਹੈਰਾਨ ਹੋ ਜਾਂਦਾ ਸੀ ਕਿ ਸ਼ਬਦ ਦੀ ਬੰਦਸ਼ ਉਸੇ ਰਾਗ ਵਿਚ ਹੋਵੇ ਅਤੇ ਪੜ੍ਹਿਆ ਜਾਂ ਸੁਣਾਇਆ ਜਾਵੇ ਜਿਸ ਰਾਗ ਵਿਚ ਉਸ ਦੀ ਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੀਤੀ ਹੋਈ ਹੋਵੇ।

ਇਥੋਂ ਤਕ ਜੇਕਰ ਪੜਤਾਲ ਹੈ ਤਾਂ ਉਸ ਨੂੰ ਪੜਤਾਲ ਵਿਚ ਹੀ ਪੜ੍ਹਨਾ ਜ਼ਰੂਰੀ ਹੈ ਅਤੇ ਜੇਕਰ ਚੌਥਾ ਘਰ ਹੈ ਤਾਂ ਉਸ ਨੂੰ ਚਾਰ ਤਾਲ ਵਿਚ ਹੀ ਪੜ੍ਹਨਾ ਸ਼ੋਭਨੀਕ ਹੈ। ਬਹੁਤੇ ਰਾਗੀ ਪੁਰਸ਼ ਦੂਰ-ਦੁਰਾਡੇ ਦੇਸ਼ਾਂ ਤੋਂ ਆਉਂਦੇ ਸਨ ਪਰ ਵਿਦਿਆ ਦੀ ਘਾਟ ਹੋਣ ਕਰਕੇ ਉਹ ਚੁੱਪ-ਚੁਪੀਤੇ ਬਗ਼ੈਰ ਕੀਰਤਨ ਕਰਨ ਜਾਂ ਸੁਣਾਉਣ ਤੋਂ ਵੈਸੇ ਹੀ ਵਾਪਸ ਮੁੜ ਜਾਂਦੇ ਸਨ।

ਪਰ ਜਿਨ੍ਹਾਂ ਨੇ ਗੁਰੂਆਂ ਜਾਂ ਉਸਤਾਦਾਂ ਦੀ ਚਰਨ ਛੋਹ ਪ੍ਰਾਪਤ ਕੀਤੀ ਹੋਈ ਹੁੰਦੀ ਸੀ, ਉਹੋ ਹੀ ਵਿਦਿਆਵਾਨ ਪੁਰਸ਼ ਜਿਸ ਰਾਗ ਵਿਚ ਸ਼ਬਦ ਉਚਾਰਿਆ ਹੁੰਦਾ ਸੀ, ਉਸੇ ਰਾਗ ਵਿਚ ਬੰਦਸ਼ ਕਰ ਕੇ, ਸੁਣਾ ਕੇ ਗੁਰੂ ਸਾਹਿਬ ਜੀ ਪਾਸੋਂ ਪ੍ਰਸੰਨਤਾ ਲੈਂਦੇ ਅਤੇ ਵਰ ਪ੍ਰਾਪਤ ਕਰ ਕੇ "ਇਹ ਲੋਕ ਸੁਖੀਏ ਪਰਲੋਕ ਸੁਹੇਲੇ" ਦਾ ਬਾਨ੍ਹਣੂ ਬੰਨ੍ਹ ਕੇ ਲੈ ਜਾਂਦੇ ਸਨ।

ਸੋ ਇਹ ਪਰੰਪਰਾ ਅੱਜ ਤਕ ਵੀ ਗੁਰਸਿੱਖ ਘਰਾਣਿਆਂ ਜਾਂ ਮਹਾਂ ਪੁਰਖਾਂ ਦੇ ਡੇਰਿਆਂ ਅਤੇ ਦਰਬਾਰਾਂ ਵਿਚ ਉੱਚ ਕੀਰਤਨੀਏ ਸੰਗੀਤਕਾਰ ਆਦਿਕ ਕੀਰਤਨ ਉਪਾਸਨਾ ਵਿਚ ਕਰਦੇ ਜਾ ਰਹੇ ਹਨ ਅਤੇ ਅਮਲੀ ਤੌਰ 'ਤੇ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਖੇ ਇਸ ਗੱਲ ਦਾ ਪੁੱਜ ਕੇ ਧਿਆਨ ਰੱਖਿਆ ਜਾਂਦਾ ਹੈ ਕਿ ਜੋ ਗੁਰੂ ਸਾਹਿਬ ਦੇ ਵੇਲੇ ਦੀ ਗੁਰ ਮਰਯਾਦਾ ਸੀ ਉਹ ਉਸੇ ਢੰਗ ਨਾਲ ਪ੍ਰਚਲਿਤ ਰਵ੍ਹੇ। ਸੋ ਅੱਜ ਦੇ ਸਿਆਣੇ ਗੁਰਮੁਖ, ਗੁਰਸਿੱਖ ਸੰਗਤ ਵੀ ਪਿਛਲੀ ਮਰਯਾਦਾ ਮੁਤਾਬਿਕ ਜਿਸ ਰਾਗ ਵਿਚ ਗੁਰਬਾਣੀ ਦਾ

ਸ਼ਬਦ ਅੰਕਿਤ ਹੋਵੇ, ਉਸੇ ਰਾਗ ਵਿਚ ਉਸ ਸ਼ਬਦ ਨੂੰ ਪੜ੍ਹਨਾ ਅਤੇ ਸੁਣਨਾ ਪਸੰਦ ਕਰਦੇ ਹਨ।

ਸੋ ਮੇਰੀ ਆਪਣੀ ਵੀ ਸਾਰੀ ਜ਼ਿੰਦਗੀ ਇਹੋ ਹੀ ਪ੍ਰਣ ਰਿਹਾ ਹੈ ਕਿ ਗੁਰੂ ਸਾਹਿਬ ਜੀ ਦੇ ਹੁਕਮ ਮੁਤਾਬਿਕ ਮਰਯਾਦਾ ਨੂੰ ਕਾਇਮ ਰੱਖਣਾ। ਸੋ ਜਿਸ ਵੀ ਸਲੋਕ ਅਤੇ ਸ਼ਬਦ ਨੂੰ ਜਿਸ ਰਾਗ ਵਿਚ ਗੁਰੂ ਸਾਹਿਬ ਜੀ ਨੇ ਗਾਇਨ ਕੀਤਾ ਸੀ, ਉਸੇ ਹੀ ਪਰੰਪਰਾ ਅਨੁਸਾਰ ਉਸੇ ਰਾਗ ਵਿਚ ਆਲਾਪਦੇ ਰਹੇ ਹਾਂ ਅਤੇ ਅੱਗੋਂ ਵੀ ਸਤਿਗੁਰ ਦੀ ਕ੍ਰਿਪਾ ਅਨੁਸਾਰ ਇਸ ਹੀ ਮਰਯਾਦਾ ਨੂੰ ਨਿਭਾਵਾਂਗੇ। ਇਹ ਵੀ ਹੋ ਸਕਦਾ ਸੀ ਕਿ ਅਸੀਂ ਮਾਇਆ ਦੇ ਲਾਲਚ ਵਿਚ ਲੱਗ ਕੇ ਇਸ ਲਾਈਨ ਨੂੰ ਛੱਡ ਵੀ ਜਾਂਦੇ ਪਰ ਸਾਡੇ ਉੱਤੇ ਮਹਾਂਪੁਰਖ ਬ੍ਰਹਮ ਗਿਆਨੀ ਬਾਬਾ ਦਲੀਪ ਸਿੰਘ ਜੀ ਅਤੇ ਉਹਨਾਂ ਦੇ ਗੁਰ ਭਾਈ 108 ਬ੍ਰਹਮ ਗਿਆਨੀ ਬਾਬਾ ਜਵਾਲਾ ਸਿੰਘ ਜੀ ਹਰਖੋਵਾਲ ਵਾਲਿਆਂ ਦੀ ਕ੍ਰਿਪਾ ਸੀ ਅਤੇ ਉਹਨਾਂ ਦੇ ਕਰੜੇ ਹੁਕਮ ਦੁਆਰਾ ਸਾਨੂੰ ਵੀ ਇਸ ਪਰੰਪਰਾ ਵਿਚ ਬੱਝ ਕੇ ਤੁਰਨ ਦਾ ਮਾਣ ਪ੍ਰਾਪਤ ਹੁੰਦਾ ਰਿਹਾ।

ਸੋ ਅਸੀਂ ਸਭਨਾਂ ਨੂੰ ਸਾਂਝੇ ਤੌਰ 'ਤੇ ਵਿਦਿਆਰਥੀਆਂ ਕੀਰਤਨਕਾਰਾਂ, ਸੰਗੀਤਕਾਰਾਂ ਅਤੇ ਰਾਗੀਆਂ ਨੂੰ ਬੇਨਤੀ ਕਰਦੇ ਹਾਂ ਕਿ ਦੁਨਿਆਵੀ ਮਾਇਆ ਦੇ ਖ਼ਿਆਲ ਤੋਂ ਉਚੇਰੇ ਉੱਠ ਕੇ ਗੁਰਮਤਿ ਸੰਗੀਤ ਦੀ ਪਰੰਪਰਾ ਨੂੰ ਕਾਇਮ ਰੱਖੋ ਅਤੇ ਗੁਰੂ ਸਾਹਿਬ ਜੀ ਦੇ ਬਚਨ ਨੂੰ ਮੰਨ ਕੇ ਮਹਾਂ ਸੁਖ ਅਨੰਦ ਦੀ ਪ੍ਰਾਪਤੀ ਕਰੋ। ਜਿਵੇਂ ਗੁਰੂ ਸਾਹਿਬ ਜੀ ਦਾ ਹੁਕਮ ਹੈ ਕਿ:

**ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥**

*(ਆਸਾ ਦੀ ਵਾਰ, ਪੰਨਾ 471)*

ਅਸਾਂ ਨੇ ਇਸ ਪੁਸਤਕ ਵਿਚ ਕਠਿਨ ਤੋਂ ਕਠਿਨ ਰਾਗ ਵਿਸਥਾਰ-ਪੂਰਵਕ ਇੱਕੋ-ਇਕ ਰਾਗ ਦੇ ਬਹੁਤ ਪ੍ਰਕਾਰ ਪ੍ਰਗਟ ਕਰਨ ਲਈ ਸਾਧਨ ਸਾਧਿਆ ਹੈ। ਅਤੇ ਗੁਰੂ ਸਾਹਿਬ ਜੀ ਦੀ ਪਰੰਪਰਾ ਨੂੰ ਕਾਇਮ ਰੱਖਣ ਲਈ ਇਹ ਤ੍ਰਿਗਦ ਕੀਤਾ ਹੈ। ਜੇਕਰ ਰਾਗ ਗਉੜੀ ਸ਼ੁਰੂ ਕੀਤਾ ਤਾਂ ਗਉੜੀ ਦੇ ਕਈ ਪ੍ਰਕਾਰ ਦਰਜ ਕੀਤੇ ਅਤੇ ਜੇਕਰ ਕਾਨੜੇ-ਕਲਿਆਣ ਲਿਖੇ ਹਨ ਤਾਂ ਕਾਨੜੇ-ਕਲਿਆਣ ਦੇ ਪ੍ਰਕਾਰਾਂ ਦੀ ਵੱਧ ਤੋਂ ਵੱਧ ਪੜਚੋਲ ਕਰ, ਬਹੁਤੇ ਸੰਗੀਤਕਾਰਾਂ ਦੀ ਸੰਗਤ ਕਰ ਅਤੇ ਬਹੁਤੇ ਗ੍ਰੰਥਾਂ ਦਾ ਅਧਿਐਨ ਕਰ ਕੇ ਹੀ ਪ੍ਰਗਟ ਕੀਤੇ ਹਨ। ਸੋ ਨਵੀਨਤਾ ਤਾਂ ਇਸ ਗੱਲ ਵਿਚ ਹੈ ਕਿ ਗੁਰੂ ਸਾਹਿਬ ਜੀ ਨੇ ਜਿਸ ਰਾਗ ਵਿਚ ਸ਼ਬਦ ਉਚਾਰਿਆ ਹੈ, ਅਸਾਂ ਨੇ ਵੀ ਕੋਸ਼ਿਸ਼ ਕਰ ਕੇ ਉਸੇ ਰਾਗ ਵਿਚ ਸ਼ਬਦ ਦੀ ਬੰਦਸ਼ ਕੀਤੀ ਹੈ। ਜਿਵੇਂ ਕਿ ਸ਼ਬਦ ਗਉੜੀ ਮਹਲਾ ੪ ਹੈ ਤਾਂ ਉਸ ਸ਼ਬਦ ਦੀ ਬੰਦਸ਼ ਵੀ ਗਉੜੀ ਰਾਗ ਵਿਚ ਹੀ ਦਰਸਾਈ ਹੈ। ਇਹ ਨਿਯਮ *ਸੁਰ ਸਿਮਰਨ ਸੰਗੀਤ* ਦੇ ਸੱਤ ਭਾਗਾਂ ਵਿਚ ਪੂਰੀ ਤਰ੍ਹਾਂ ਨਿਭਾਇਆ ਹੈ। ਸੋ ਇਹ ਵਿਲੱਖਣਤਾ ਹੋਰ ਕਿਸੇ ਵੀ ਸੰਗੀਤ ਪੁਸਤਕ ਵਿੱਚੋਂ ਨਹੀਂ ਮਿਲਦੀ।

ਕਠਿਨਾਈ ਵਾਲੀ ਇਹ ਪੁਸਤਕ ਕਿਉਂ ਲਿਖੀ, ਕਿਉਂਕਿ ਗੁਰੂ ਸਾਹਿਬ ਜੀ ਦਾ ਗੁਰਮਤਿ ਸੰਗੀਤ ਅਨੁਸਾਰ ਬਾਣੀ ਗਾਇਨ ਕਰਨ ਦਾ ਹੁਕਮ ਸੀ। ਹੁਕਮ ਦਾ ਪ੍ਰਮਾਣ ਬਹੁਤ ਜਗ੍ਹਾ ਪ੍ਰਾਪਤ ਹੁੰਦਾ ਹੈ। ਜਿਵੇਂ "ਗਉੜੀ ਮਹਲਾ ੫॥ ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ॥" ਇਹ ਸ਼ਬਦ ਗੋਇੰਦਵਾਲ ਸਾਹਿਬ ਵਿਖੇ ਗਲੀਆਂ ਵਿਚ ਬੈਠ ਕੇ ਤਾਨਪੂਰੇ ਅਤੇ ਤੰਤੀ ਸਾਜ਼ ਤਊਸ ਦੁਆਰਾ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਨੇ ਬਾਬਾ ਮੋਹਨ ਜੀ ਕੋਲੋਂ ਗੁਰਬਾਣੀ ਦੀਆਂ ਲਿਖਤਾਂ ਪ੍ਰਾਪਤ ਕਰਨ ਲਈ ਗਉੜੀ ਰਾਗ ਵਿਚ ਉਚਾਰਿਆ ਸੀ, ਇਹ ਬਹੁਤ ਵੱਡੀ ਗੁਰਮਤਿ ਮਰਯਾਦਾ ਕਾਇਮ ਕਰਨ ਲਈ ਪ੍ਰੇਰਨਾ ਸੀ।

ਦੂਸਰੀ ਉਦਾਹਰਣ ਇਸ ਪ੍ਰਕਾਰ ਹੈ ਕਿ ਜਿਸ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਰਾਗਾਂ ਵਿਚ ਬਾਣੀ ਦਰਜ ਕਰ ਕੇ ਸਥਾਪਨਾ ਕੀਤੀ ਗਈ ਅਤੇ ਮੁਖ ਗ੍ਰੰਥੀ ਦੀ ਸੇਵਾ ਬਾਬਾ ਬੁੱਢਾ ਜੀ ਨੂੰ ਬਖ਼ਸ਼ਿਸ਼ ਕੀਤੀ ਤਾਂ ਉਸ ਦਿਨ ਤੋਂ ਪਰਮੇਸ਼੍ਵਰ ਰੂਪ, ਪੰਜ ਪਿਆਲੇ ਪੰਜ ਪੀਰ, ਪੀਰਾਂ ਦੇ ਪੀਰ, ਪੰਜਵੇਂ ਗੁਰੂ ਜੀ ਨੇ ਆਪਣਾ ਆਸਣ ਪ੍ਰਿਥਵੀ 'ਤੇ ਵਿਛਾਇਆ ਅਤੇ ਬਾਕੀ ਰਹਿੰਦੀ ਸਾਰੀ ਜ਼ਿੰਦਗੀ ਮੰਜੇ ਅਤੇ ਪਲੰਘ ਉੱਤੇ ਵਿਸ਼ਰਾਮ ਕਰਨਾ ਤਿਆਗ ਦਿੱਤਾ। ਏਡੇ ਸੱਚੇ ਸਤਿਗੁਰ, ਸ਼ਾਂਤੀ ਦੇ ਪੁੰਜ, ਸ਼ਹੀਦਾਂ ਦੇ ਸਿਰਤਾਜ ਦਾ ਹੁਕਮ ਕਿਵੇਂ ਨਾ ਮੰਨਿਆ ਜਾਵੇ ਜਦ ਕਿ ਆਪ ਨਾਰਾਇਣ ਕਲਾ ਧਾਰ ਕੇ ਜਗਤ ਵਿਚ ਆਏ।

ਸੋ ਇਸ ਵਿਚ ਭਲਾ ਤਾਂ ਸਾਡੇ ਜੀਵਾਂ ਦਾ ਹੀ ਹੈ, ਨਾ ਕਿ ਹੋਰ ਕਿਸੇ ਦਾ। ਆਓ! ਇਹ ਸੇਵਾ ਕਰਨ ਲਈ, ਹੁਕਮ ਮੰਨ ਕੇ ਤਨ ਮਨ ਧਨ ਗੁਰੂ ਨੂੰ ਅਰਪਣ ਕਰ ਕੇ ਸੱਚੇ ਗੁਰੂ ਦੀ ਬਾਣੀ ਸੱਚੇ ਤਨ ਮਨ ਨਾਲ ਗਾਇਨ ਕਰੀਏ ਤਾਂ ਕਿ ਸਾਡਾ ਭਲਾ ਹੋਵੇ।

ਵੱਡੇ ਤੋਂ ਵੱਡਾ ਹਕੀਮ ਜਾਂ ਵੈਦ ਨੂੰ ਸੁੱਚੇ ਮੋਤੀ, ਕਸਤੂਰੀ, ਮੁਸੁਕਬੱਰ ਦਾ ਨੁਸਖ਼ਾ ਤਿਆਰ ਕਰਨ ਨਾਲੋਂ ਇਕ ਜਵੈਣ ਅਤੇ ਲੂਣ ਕੁੱਟ ਕੇ ਚੂਰਨ ਬਣਾ ਕੇ ਦੇਣਾ ਅਤੇ ਕਿਸੇ ਮਰੀਜ਼ ਨੂੰ ਖਵਾ ਕੇ ਰਾਜ਼ੀ ਕਰ ਦੇਣਾ ਬੜਾ ਹੀ ਸੁਖਾਲਾ ਕੰਮ ਹੈ। ਇਕ ਹੋਰ ਕਿਵਦੰਤੀ ਹੈ ਕਿ ਵੰਝਲੀ ਦਾ ਕੀ ਵਜਾਉਣਾ, ਮੂੰਹ ਹੀ ਵਿੰਗਾ ਕਰ ਲੈਣਾ ਹੈ ਨਾ।

ਮਹਾਨ ਚਤੁਰ ਸੰਗੀਤਕਾਰ ਨੂੰ ਛੋਟੇ-ਛੋਟੇ ਗਾਣੇ ਗਾਉਣੇ ਕੀ ਮੁਸ਼ਕਲ ਹਨ ਜਿਵੇਂ ਕਿ ਗੱਡੀ, ਸੋਰਠਾ, ਕਵਿਤਾ, ਚੌਪਾਈ, ਸਾਕਾ, ਹੀਰ, ਮਿਰਜ਼ਾ ਜਾਂ ਨਗੋਜੇ ਦੀਆਂ ਤਰਜ਼ਾਂ ਗਾਉਣੀਆਂ ਜਾਂ ਲਿਖਣੀਆਂ ਕੋਈ ਔਖੀ ਗੱਲ ਨਹੀਂ।

ਅਸੀਂ ਕਿਉਂ ਨਾ ਮਹੀਨੇ ਜਾਂ ਪੰਦਰਾਂ ਦਿਨਾਂ ਵਿਚ ਛੋਟੇ-ਛੋਟੇ ਕਿੱਸੇ ਕਹਾਣੀਆਂ, ਫ਼ਿਲਮੀ ਤਰਜ਼ਾਂ ਰਾਹੀਂ ਬਣਾ ਕੇ ਵੇਚਦੇ ਅਤੇ ਥੋੜੇ ਦਿਨਾਂ ਵਿਚ ਹੀ ਅਸੀਂ ਆਪਣੀ ਮਸ਼ਹੂਰੀ ਕਰਵਾ ਲੈਂਦੇ, ਇਹ ਕੰਮ ਕਿਤਾਬਾਂ ਲਿਖਣ ਨਾਲੋਂ ਕਿਤੇ ਬਹੁਤ ਸੁਖਾਲਾ ਅਤੇ ਸਰਲ ਜਿਹਾ ਸੀ। ਨਾ ਤਿਆਰ ਕਰਾਉਣ ਵਿਚ ਕਠਿਨਾਈ ਅਤੇ ਨਾ ਹੀ ਗਾਹਕ ਟੋਲਣ ਵਿਚ ਦੇਰ ਲੱਗੇ। ਤੁਸੀਂ ਰੋਜ਼ ਵੇਖਦੇ ਹੀ ਹੋ ਕਿ ਕਿੱਸੇ, ਕਹਾਣੀਆਂ, ਪ੍ਰਸੰਗ ਅਤੇ ਫ਼ਿਲਮੀ ਤਰਜ਼ਾਂ ਦੀਆਂ ਕਿਤਾਬਾਂ ਦੁਕਾਨਾਂ 'ਤੇ ਧੜਾ ਧੜ ਵਿਕ ਰਹੀਆਂ ਹਨ।

ਇਤਨਾ ਵੱਡਾ ਗਿਆਨ ਹੋਣ ਤੋਂ ਬਾਅਦ ਜਾਂ ਸਾਰੀਆਂ ਗੱਲਾਂ ਪਤਾ ਹੋਣ ਦੇ ਬਾਵਜੂਦ ਇਤਨੀ ਔਖੀ ਕਿਤਾਬ ਲਿਖਣ ਦਾ ਕੰਮ ਕਿਉਂ ਆਰੰਭ ਕੀਤਾ। ਜਿਸ ਕਿਤਾਬ ਦਾ ਨਾ ਆਦਿ ਲੱਭਾ ਤੇ ਨਾ ਹੀ ਅੰਤ ਮਿਲਣਾ ਹੈ ਪਰ ਸੱਚੇ ਸਤਿਗੁਰ ਦਾ ਆਸ਼ਾ ਜਾਣ ਕੇ, ਗੁਰਮਤਿ ਪ੍ਰਚਾਰ ਕਰਨ ਲਈ ਇਹ ਮੁਸ਼ਕਲ ਤੋਂ ਮੁਸ਼ਕਲ ਕਿਤਾਬ ਸਤਿਗੁਰ ਜੀ ਦੀ ਬਖ਼ਸ਼ਿਸ਼ ਨਾਲ ਲਿਖਣੀ ਆਰੰਭ ਕੀਤੀ।

# ਕਰਨਾਟਕ ਸੰਗੀਤ ਪੱਧਤੀ

ਇਹ ਪੱਧਤੀ ਦੱਖਣ ਭਾਰਤ ਦੇ ਮੈਸੂਰ, ਮਦਰਾਸ, ਆਂਧਰਾ, ਕਰਨਾਟਕ ਆਦਿਕ ਪ੍ਰਦੇਸ਼ਾਂ ਵਿਚ ਪ੍ਰਚਲਿਤ ਹੈ। ਤੇਰ੍ਹਵੀਂ ਸਦੀ ਤਕ ਸਾਰੇ ਭਾਰਤ ਵਿਚ ਕੇਵਲ ਇਕ ਪੱਧਤੀ ਪ੍ਰਚਾਰ ਵਿਚ ਸੀ। ਗਿਆਰ੍ਹਵੀਂ ਸਦੀ ਤੋਂ ਮੁਸਲਮਾਨਾਂ ਦਾ ਆਉਣਾ ਸ਼ੁਰੂ ਹੋਇਆ ਤੇ ਉਹ ਹੌਲੀ-ਹੌਲੀ ਭਾਰਤ ਦੇ ਰਾਜੇ ਹੋ ਗਏ। ਉਹਨਾਂ ਦੇ ਨਾਲ ਉਹਨਾਂ ਦੀ ਸੰਸਕ੍ਰਿਤੀ, ਸੱਭਿਅਤਾ ਅਤੇ ਸੰਗੀਤ ਵੀ ਆਏ। ਅਰਬ ਅਤੇ ਫਾਰਸ ਦੇ ਸੰਗੀਤ ਦਾ ਪ੍ਰਭਾਵ ਸਾਡੀ ਸੰਗੀਤ ਪੱਧਤੀ 'ਤੇ ਪਿਆ ਅਤੇ ਉੱਤਰੀ ਸੰਗੀਤ ਹੌਲੀ-ਹੌਲੀ ਦੱਖਣੀ ਸੰਗੀਤ ਤੋਂ ਵੱਖਰਾ ਹੋ ਗਿਆ। ਇਹੋ ਜਿਹਾ ਵਿਦਵਾਨਾਂ ਦਾ ਮਤ ਹੈ।

## ਕਰਨਾਟਕ ਸੰਗੀਤ ਦੇ ਸੁਰ

ਦੱਖਣੀ ਪੱਧਤੀ ਵਿਚ ਸੁਰ ਦੀ ਸ਼ੁੱਧ ਅਵਸਥਾ ਸਭ ਤੋਂ ਨੀਵੀਂ ਅਵਸਥਾ ਹੈ। ਇਸ ਲਈ ਸੁਰ ਉਪਰ ਨੂੰ ਤਾਂ ਚੜ੍ਹ ਸਕਦਾ ਹੈ, ਪਰ ਨੀਚੇ ਨਹੀਂ ਆ ਸਕਦਾ।

## ਕਰਨਾਟਕ ਨਿਬੱਧ ਸੰਗੀਤ

ਸੰਗੀਤ ਨੂੰ ਮੁੱਖ ਦੋ ਹਿੱਸਿਆਂ ਵਿਚ ਵੰਡਿਆ ਗਿਆ ਹੈ—ਨਿਬੱਧ ਅਤੇ ਅਨਿਬੱਧ। ਜਿਹੜੀਆਂ ਰਚਨਾਵਾਂ ਤਾਲ ਵਿਚ ਬੰਨ੍ਹੀਆਂ ਹੁੰਦੀਆਂ ਹਨ ਉਹ ਨਿਬੱਧ ਅਤੇ ਜਿਹੜੀਆਂ ਤਾਲ ਤੋਂ ਬਿਨਾਂ ਹੁੰਦੀਆਂ ਹਨ ਉਹ ਅਨਿਬੱਧ ਸੰਗੀਤ ਵਿਚ ਆਉਂਦੀਆਂ ਹਨ। ਕਰਨਾਟਕ ਸੰਗੀਤ ਵਿਚ ਨਿਬੱਧ ਸੰਗੀਤ ਦੇ ਦੋ ਭੇਦ ਮੰਨੇ ਜਾਂਦੇ ਹਨ : (1) ਅਭਿਆਸ ਸੰਗੀਤ; (2) ਸਭਾ ਸੰਗੀਤ।

ਅਭਿਆਸ ਸੰਗੀਤ ਵਿਚ ਉਹ ਰਚਨਾਵਾਂ ਆਉਂਦੀਆਂ ਹਨ ਜੋ ਮੁੱਖ ਅਭਿਆਸ ਦੇ ਲਈ ਬਣੀਆਂ ਹਨ ਅਤੇ ਸਾਧਾਰਣ ਸੰਗੀਤ ਸਭਾ ਵਿਚ ਜਿਨ੍ਹਾਂ ਦਾ ਗਾਇਨ ਨਹੀਂ ਹੁੰਦਾ, ਜਿਵੇਂ ਸਵਰਾਵਲੀ, ਅਲੰਕਾਰਮ ਆਦਿਕ। ਇਸ ਸ਼੍ਰੇਣੀ ਵਿਚ ਅਸੀਂ ਉੱਤਰੀ ਸੰਗੀਤ ਪੱਧਤੀ ਤੇ ਸਰਗਮ ਗੀਤ ਅਤੇ ਲਕਛਣ ਗੀਤ ਰੱਖ ਸਕਦੇ ਹਾਂ। ਜਿਹੜੀਆਂ ਰਚਨਾਵਾਂ ਖ਼ਾਸ ਕਰਕੇ ਸੰਗੀਤ ਸਭਾ ਦੇ ਲਈ ਬਣਾਈਆਂ ਗਈਆਂ ਹਨ, ਉਹ ਸੰਗੀਤ ਸਭਾ ਵਿਚ ਆਉਂਦੀਆਂ ਹਨ, ਜਿਵੇਂ ਤਿਲ੍ਹਾਨਾ, ਜਾਵਲੀ, ਪੱਦਮ ਆਦਿਕ। ਇਸ ਵਿਚ ਉੱਤਰੀ ਸੰਗੀਤ ਦੇ ਖ਼ਿਆਲ, ਠੁਮਰੀ, ਤਰਾਨਾ, ਧ੍ਰੁਪਦ ਆਦਿਕ ਰੱਖ ਸਕਦੇ ਹਾਂ। ਉੱਤਰੀ ਸੰਗੀਤ ਦੀਆਂ ਰਚਨਾਵਾਂ ਪਿੱਛੇ ਦੇ ਆਏ ਹਾਂ। ਕਰਨਾਟਕ ਸੰਗੀਤ ਦੀਆਂ ਕੁਝ ਨਿਬੱਧ ਰਚਨਾਵਾਂ ਇਸ ਪ੍ਰਕਾਰ ਹਨ :

## ਕੀਰਤਨ ਜਾਂ ਕ੍ਰਿਤਿ

ਇਸ ਪ੍ਰਬੰਧ ਦਾ ਪ੍ਰਯੋਗ ਸੰਗੀਤ ਸਭਾ ਵਿਚ ਖ਼ਾਸ ਰੂਪ ਨਾਲ ਹੁੰਦਾ ਹੈ। ਇਸ ਵਿਚ

ਤਾਮਿਲ, ਤੇਲਗੂ ਅਤੇ ਸੰਸਕ੍ਰਿਤੀ ਭਾਸ਼ਾ ਦਾ ਸਾਹਿਤਯ ਸੁਰ ਤਾਲ ਵਿਚ ਬੰਨ੍ਹਿਆ ਹੋਇਆ ਮਿਲਦਾ ਹੈ ਅਤੇ ਜਿਸ ਵਿਚ ਈਸ਼ਵਰ ਦੇ ਗੁਣਾਂ ਦਾ ਵਰਣਨ ਅਤੇ ਪਰਮਾਤਮਾ ਅੱਗੇ ਅਰਦਾਸ ਹੁੰਦੀ ਹੈ। ਇਸ ਨੂੰ ਸੁਣ ਕੇ ਹੀ ਲੋਕਾਂ ਨੂੰ ਤ੍ਰਿਪਤੀ ਮਿਲਦੀ ਹੈ। ਇਸ ਦੇ ਮੁਖ ਤਿੰਨ ਅੰਗ ਹੁੰਦੇ ਹਨ : ਪਲੱਵ, ਅਨੁਪਲੱਵ ਅਤੇ ਚਰਣ। ਕਦੀ-ਕਦੀ ਇਕ ਤੋਂ ਜ਼ਿਆਦਾ ਵੀ ਚਰਣ ਹੁੰਦੇ ਹਨ। ਕੀਰਤਨ ਦੇ ਕਿਸੇ ਹਿੱਸੇ ਵਿਚ ਉਸ ਦੇ ਰਚਨ ਵਾਲੇ ਦਾ ਨਾਮ ਵੀ ਮਿਲਦਾ ਹੈ। ਪੁਰੰਦਰ ਦਾਸ, ਤਿਆਗ ਰਾਜ ਅਤੇ ਸ਼ਿਆਮਾ-ਸ਼ਾਸਤਰੀ ਗਿੱਲ ਆਦਿਕ ਨੇ ਅਨੇਕਾਂ ਕੀਰਤਨਾਂ ਦੀ ਰਚਨਾ ਕੀਤੀ ਹੈ। ਕਈਆਂ ਕੀਰਤਨਾਂ ਵਿਚ ਚਿੱਟਾਸੁਰ ਵੀ ਰਹਿੰਦਾ ਹੈ ਜਿਸ ਨੂੰ ਅਨੁਪਲੱਵੀ ਅਤੇ ਚਰਣ ਤੋਂ ਬਾਅਦ ਗਾਉਂਦੇ ਹਨ। ਕਈ ਕੀਰਤਨਾਂ ਵਿਚ ਚਿੱਟਾਸੁਰ ਨੂੰ ਗਾ ਕੇ ਫਿਰ ਚਰਣ ਅਤੇ ਚਰਣ ਤੋਂ ਬਾਅਦ ਫਿਰ ਚਿੱਟਾਸੁਰ ਦੇ ਅਨੁਸਾਰ ਸਾਹਿਤ ਰੂਪ ਵਿਚ ਪਦ ਗਾਉਂਦੇ ਹਨ। ਕੀਰਤਨ ਤੋਂ ਪਹਿਲੇ ਗਾਇਕ ਹਮੇਸ਼ਾ ਆਲਾਪ ਕਰਦੇ ਹਨ ਅਤੇ ਬਾਅਦ ਵਿਚ ਉਸ ਨੂੰ ਸ਼ੁਰੂ ਕਰਦੇ ਹਨ।

## ਗੀਤਮ

ਇਹ ਵੀ ਰਾਗ ਤਾਲ ਬੱਧ ਗੀਤ ਦਾ ਇਕ ਪ੍ਰਕਾਰ ਹੈ। ਇਸ ਨੂੰ ਸੰਗੀਤ ਸਿੱਖਿਆ ਦੀ ਆਰੰਭਕ ਅਵਸਥਾ ਵਿਚ ਰਾਗ ਦਾ ਪ੍ਰੀਚੈ ਯਾਦ ਕਰਾਉਣ ਦੇ ਲਈ ਵਿਦਿਆਰਥੀਆਂ ਨੂੰ ਸਿਖਾਇਆ ਜਾਂਦਾ ਹੈ। ਇਸ ਦੇ ਤਿੰਨ ਖੰਡ ਹੁੰਦੇ ਹਨ : ਇਕ-ਖੰਡ ਗੀਤ, ਦਿਵੀ-ਖੰਡ ਗੀਤ ਅਤੇ ਤ੍ਰਿਖੰਡ ਗੀਤ। ਹਰ ਖੰਡ ਦੇ ਗਾਉਣ ਤੋਂ ਬਾਅਦ ਪਹਿਲੇ ਖੰਡ ਦੀ ਪਹਿਲੀ ਪੰਗਤੀ ਨੂੰ ਗਾਉਂਦੇ ਹਨ। ਗੀਤ ਵਿਚ ਪਲੱਵ, ਅਨੁਪਲੱਵ ਅਤੇ ਚਰਣ ਆਦਿਕ ਅੰਗ ਨਹੀਂ ਹੁੰਦੇ। ਇਸ ਵਿਚ ਕੰਨੜ, ਪਾਡੀਰ ਆਦਿਕ ਭਾਸ਼ਾਵਾਂ ਦਾ ਸਾਹਿਤ ਹੁੰਦਾ ਹੈ। ਅੰਗ ਦੀ ਦ੍ਰਿਸ਼ਟੀ ਨਾਲ ਇਸ ਦੇ ਦੋ ਪ੍ਰਕਾਰ ਹੁੰਦੇ ਹਨ : 1. ਲਕਸ਼-ਗੀਤ; 2. ਲਕਸ਼ਣ-ਗੀਤ।

**1. ਲਕਸ਼-ਗੀਤ :** ਇਸ ਨੂੰ ਸਾਧਾਰਣ ਗੀਤ, ਸਾਮਾਨਯ ਗੀਤ, ਸੰਚਾਰੀ-ਗੀਤ ਅਤੇ ਉਸਤਤੀ ਗੀਤ ਵੀ ਕਿਹਾ ਜਾਂਦਾ ਹੈ। ਇਸ ਵਿਚ ਰਾਗ ਦੇ ਲਕਸ਼ਣ ਨਹੀਂ ਹੁੰਦੇ, ਸਗੋਂ ਗੀਤ ਆਪਣੇ ਆਪ ਹੀ ਰਾਗ ਦਾ ਭਾਵ ਸਪੱਸ਼ਟ ਕਰਦਾ ਹੈ।

**2. ਲਕਸ਼ਣ-ਗੀਤ :** ਇਸ ਦੇ ਸਾਹਿਤ ਵਿਚ ਰਾਗ, ਰਾਗ ਦੇ ਲਕਸ਼ਣ, ਆਰੋਹ, ਅਵਰੋਹ, ਸੁਰ ਦੀ ਪ੍ਰਾਕ੍ਰਿਤੀ, ਵਾਦੀ, ਸੰਵਾਦੀ ਆਦਿਕ ਦੀ ਵਿਆਖਿਆ ਰਹਿੰਦੀ ਹੈ।

ਅੱਜ-ਕੱਲ੍ਹ ਦੇ ਪ੍ਰਚਲਿਤ ਗੀਤਾਂ ਵਿਚ ਤਿੰਨ ਅਵਯਵ (ਹਿੱਸੇ) ਮਿਲਦੇ ਹਨ : ਉਦਗ੍ਰਾਹ, ਧਰੁਵਾ ਅਤੇ ਅਭੋਗ।

## ਵਰਣਮ

ਇਸ ਪ੍ਰਬੰਧ ਦੀ ਰਚਨਾ ਤਿੰਨ ਸੌ ਸਾਲ ਪਹਿਲਾਂ ਹੋਈ ਸੀ, ਜਿਸ ਦੀ ਗਾਇਕੀ ਸਾਡੇ ਉੱਤਰੀ ਸੰਗੀਤ ਵਿਚ ਖ਼ਿਆਲ ਦੇ ਸਮਾਨ ਹੈ। ਇਹ ਅਭਿਆਸ ਕਰਤਿਆਂ ਵਿਚ ਮੁੱਖ ਹੈ। ਇਸ ਵਿਚ ਰਾਗ ਭਾਵ ਵਿਅਕਤ ਕਰਨੇ ਵਾਲੇ ਰੰਜਕ ਸੁਰ ਸਮੂਹਾਂ ਦਾ ਪ੍ਰਯੋਗ ਹੁੰਦਾ ਹੈ। ਇਸ ਦੇ ਸੁਰ ਢਾਈ ਸਪਤਕਾਂ ਤਕ ਘੁੰਮਦੇ ਹਨ। ਇਸ ਨਾਲ ਕੰਠ ਦਾ ਪੂਰਨ ਅਭਿਆਸ ਹੁੰਦਾ ਹੈ ਅਤੇ ਗਲੇ ਵਿਚ ਚਮਕ ਆਉਂਦੀ ਹੈ। ਵਰਣਮ ਦੇ ਚਾਰ ਪ੍ਰਕਾਰ ਹੁੰਦੇ ਹਨ, ਜੋ ਕਿ ਇਸ ਪ੍ਰਕਾਰ ਹਨ :

**1. ਚੌਕ ਵਰਣਮ :** ਇਸ ਦੇ ਤਿੰਨ ਹਿੱਸੇ ਹੁੰਦੇ ਹਨ—ਪਲੱਵ, ਅਨੁਪਲੱਵ ਅਤੇ

ਚਰਣਮ। ਅਨੁਪਲੱਵ ਦੇ ਬਾਅਦ ਚਿੱਟੇਸੁਰ (ਸਰਗਮ) ਦਾ ਪ੍ਰਯੋਗ ਹੁੰਦਾ ਹੈ। ਇਸ ਦੇ ਸਾਹਿਤ ਵਿਚ ਸਿਮਰਨ ਜਾਂ ਭਗਤੀ ਰਸ ਪ੍ਰਧਾਨ ਰਹਿੰਦਾ ਹੈ। ਇਸ ਦਾ ਪ੍ਰਯੋਗ ਜ਼ਿਆਦਾਤਰ ਭਰਤ ਨਾਟਯਮ ਨਿਰਤ ਦੇ ਨਾਲ ਕੀਤਾ ਜਾਂਦਾ ਹੈ। ਇਸ ਵਿਚ ਤਰਾਨੇ ਦੇ ਸਮੂਹ ਬੋਲ ਵੀ ਰਹਿੰਦੇ ਹਨ ਜਿਸ ਨੂੰ ਚੋਲੁੱਕਕੇਟੂ ਕਹਿੰਦੇ ਹਨ।

2. **ਪਦ ਵਰਣਮ :** ਇਸ ਵਿਚ ਚੌਕ ਦੇ ਸਮਾਨ ਹੀ ਤਿੰਨ ਭਾਗ ਹੁੰਦੇ ਹਨ। ਫ਼ਰਕ ਸਿਰਫ਼ ਇਤਨਾ ਹੈ ਕਿ ਇਸ ਵਿਚ ਸੁਰ ਸਾਹਿਤ ਵਾਲੇ ਚਿੱਟੇਸੁਰ ਦੀ ਪ੍ਰਧਾਨਤਾ ਰਹਿੰਦੀ ਹੈ ਅਤੇ ਇਸ ਦੇ ਮੱਧ ਵਿਚ ਆਲਾਪ ਕਰਨੇ ਦੀ ਗੁੰਜਾਇਸ਼ ਰਹਿੰਦੀ ਹੈ।

3. **ਤਾਨ ਵਰਣਮ :** ਇਹ ਵੀ ਚੌਕ ਦੇ ਸਮਾਨ ਹੀ ਹੁੰਦਾ ਹੈ, ਜਿਸ ਨੂੰ ਮੱਧ ਲੈਅ ਵਿਚ ਗਾਇਆ ਜਾਂਦਾ ਹੈ।

4. **ਧਵਰੂ ਵਰਣਮ :** ਇਸ ਵਿਚ ਤਿੰਨ-ਖੰਡ ਹੁੰਦੇ ਹਨ ਅਤੇ ਸੁਰ, ਜਾਤੀ, ਸਾਹਿਤ, ਰਾਗ, ਤਾਲ, ਰਸ ਆਦਿਕ ਛੇ ਅੰਗ ਹੁੰਦੇ ਹਨ। ਚਿੱਟੇਸੁਰ ਦੇ ਨਾਲ-ਨਾਲ ਚੋਲੁੱਕਕੇਟੂ ਵੀ ਹੁੰਦੇ ਹਨ।

ਰਾਮ ਸੁਆਮੀ ਦੀਕਿਸ਼ਤਰ, ਸ਼ਿਆਮ-ਸ਼ਾਸਤਰੀ ਗਿੱਲ, ਕੁਲ ਸ਼ੇਖਰ, ਮਹਾਰਾਜਾ ਆਦਿਕ ਵਿਅਕਤੀਆਂ ਨੇ ਬਹੁਤ ਸਾਰੇ ਵਰਣਮਾਂ ਦੀ ਰਚਨਾ ਕੀਤੀ ਹੈ।

## ਪਦ

ਇਸ ਵਿਚ ਸ਼ਿੰਗਾਰ, ਭਗਤੀ ਅਤੇ ਨੀਤੀ ਪ੍ਰਧਾਨ ਸਾਹਿਤ ਹੁੰਦਾ ਹੈ, ਜੋ ਬਹੁਤ ਭਾਵ-ਪੂਰਣ ਹੁੰਦਾ ਹੈ। ਇਸ ਨੂੰ ਕੀਰਤਨ ਦੀ ਉਪੇਕਸ਼ਾ ਵਿਲੰਬਿਤ ਲੈਅ ਵਿਚ ਗਾਉਂਦੇ ਹਨ। ਭਰਤ-ਨਾਟਯਮ ਨਿਰਤ ਵਿਚ ਇਸ ਦਾ ਪ੍ਰਯੋਗ ਖ਼ਾਸ ਤੌਰ 'ਤੇ ਕੀਤਾ ਜਾਂਦਾ ਹੈ, ਪਰ ਕਦੀ-ਕਦੀ ਸੰਗੀਤ ਦੇ ਸੰਮੇਲਨਾਂ ਵਿਚ ਵੀ ਲੋਕ ਗਾ ਦਿੰਦੇ ਹਨ। ਸਾਹਿਤ ਵਿਚ ਬਾਹਰੋਂ ਤਾਂ ਸ਼ਿੰਗਾਰਕਤਾ ਝਲਕਦੀ ਹੈ ਪਰ ਉਸ ਦੇ ਅਸਲੀ ਭਾਵ ਭਗਤੀ-ਰਸ ਦੇ ਹੁੰਦੇ ਹਨ। ਜਿਵੇਂ ਕਿ ਕਬੀਰ ਸਾਹਿਬ ਦੇ ਪਦਾਂ ਵਿਚ ਮਿਲਦਾ ਹੈ। ਜੀਵ-ਆਤਮਾ ਅਤੇ ਪਰਮਾਤਮਾ ਨਾਇਕ-ਨਾਇਕਾ ਦੀ ਤਰਹ ਵਾਰਤਾਲਾਪ ਕਰਦੇ ਹਨ। ਸਾਹਿਤ ਬਹੁਤ ਹੀ ਸਰਲ ਹੁੰਦਾ ਹੈ। ਪਦ ਤਾਮਿਲ, ਤੇਲਗੂ ਅਤੇ ਕੰਨੜ ਭਾਸ਼ਾ ਵਿਚ ਮਿਲਦੇ ਹਨ। ਇਸ ਵਿਚ ਚਿੱਟਾਸੁਰ ਵੀ ਜੋੜਦੇ ਹਨ। ਸੁਬਰਾਮਯਰ, ਕਵੀ ਕੁੰਜਰ-ਭਾਰਤੀ, ਚਿੱਨਯਾ, ਪੱਨਯਾ ਆਦਿਕ ਦੇ ਅਨੇਕਾਂ ਪਦ ਪ੍ਰਚਾਰ ਵਿਚ ਹਨ। ਪਦ ਤਿੰਨ ਪ੍ਰਕਾਰ ਦੇ ਮੰਨੇ ਗਏ ਹਨ, ਜੋ ਇਸ ਪ੍ਰਕਾਰ ਹਨ :

1. **ਜਾਵਲਿ :** ਇਹ ਸ਼ਿੰਗਾਰ-ਰਸ ਪ੍ਰਧਾਨ ਗੀਤ ਦਾ ਇਕ ਪ੍ਰਕਾਰ ਹੈ, ਜਿਸ ਨੂੰ ਮੱਧ ਅਤੇ ਦ੍ਰੁਤਿ ਲੈਅ ਵਿਚ ਗਾਉਂਦੇ ਹਨ। ਇਸ ਦੇ ਤਿੰਨ ਅੰਗ ਹੁੰਦੇ ਹਨ—ਪਲੱਵ, ਅਨੁਪਲੱਵ, ਚਰਣ। ਕੁਝ ਪਦਾਂ ਵਿਚ ਇਕ ਤੋਂ ਜ਼ਿਆਦਾ ਚਰਣ ਪਾਏ ਜਾਂਦੇ ਹਨ। ਇਹ ਪ੍ਰਚਲਿਤ ਰਾਗਾਂ ਅਤੇ ਸਰਲ ਤਾਲਾਂ ਵਿਚ ਗਾਈ ਜਾਂਦੀ ਹੈ। ਸਵਾਤਿ ਤਿਰੂਨਾਲ ਮਹਾਰਾਜਾ, ਰਾਮ ਨਾਥ ਪੁਰਮ, ਸ੍ਰੀ ਨਿਵਾਸ ਸੰਯਗਾਰ ਆਦਿਕ ਨੇ ਅਨੇਕਾਂ ਜਾਵਲੀਆਂ ਦੀ ਰਚਨਾ ਕੀਤੀ ਹੈ।

2. **ਚਿੰਦੁ :** ਇਹ ਵੀ ਸ਼ਿੰਗਾਰ-ਰਸ ਪ੍ਰਧਾਨ ਗੀਤ ਹੈ। ਮੱਧ ਅਤੇ ਦ੍ਰੁਤ ਲੈਅ ਵਿਚ ਗਾਇਆ ਜਾਂਦਾ ਹੈ। ਇਸ ਦਾ ਸਾਹਿਤ ਤਾਮਿਲ ਭਾਸ਼ਾ ਵਿਚ ਹੁੰਦਾ ਹੈ। ਆਮ ਜਨਤਾ ਨੂੰ ਗੀਤ ਦਾ ਇਹ ਪ੍ਰਕਾਰ ਬਹੁਤ ਪਸੰਦ ਆਉਂਦਾ ਹੈ।

3. **ਸੁਰ ਜਤੀ :** ਇਹ ਖ਼ਾਸ ਤੌਰ 'ਤੇ ਭਰਤ-ਨਾਟਯਮ ਨਿਰਤ ਦੇ ਲਈ ਹੀ ਬਣਾਈ

ਗਈ ਹੈ। ਪੈਰਾਂ ਦੇ ਸੰਚਾਲਨ ਦੇ ਨਾਲ ਸੁਰ ਜਤੀ ਬਹੁਤ ਠੀਕ ਬੈਠਦੀ ਹੈ। ਇਹ ਰਾਗ ਤਾਲ ਬੱਧ ਰਚਨਾ ਹੁੰਦੀ ਹੈ। ਜੋ ਤਾਲ ਦੀਆਂ ਭਿੰਨ-ਭਿੰਨ ਜਾਤੀਆਂ ਦੀ ਰਚਨਾ ਅਨੁਸਾਰ ਰਚੀ ਗਈ ਹੈ। ਇਸ ਦੇ ਵੀ ਤਿੰਨ ਭਾਗ ਹੁੰਦੇ ਹਨ—ਪਲੱਵ, ਅਨੁਪਲੱਵ ਅਤੇ ਚਰਣ। ਸ਼ਿਆਮਾ ਸ਼ਾਸਤਰੀ, ਗਿਲ ਆਦਿਕ ਨੇ ਅਨੇਕਾਂ ਸੁਰ ਜਤੀਆਂ ਬਣਾਈਆਂ ਹਨ।

## ਜਾਤੀ ਸੁਰ

ਸੁਰ ਜਾਤੀ ਵਿਚ ਸੁਰ ਅਤੇ ਸਾਹਿਤ (ਧਾਤੁ ਅਤੇ ਮਾਤੁ) ਹੁੰਦੇ ਹਨ, ਪਰ ਇਸ ਵਿਚ ਧਾਤੁ ਭਾਵ ਕਿ ਇਕੱਲਾ ਸੁਰ ਹੁੰਦਾ ਹੈ। ਇਸ ਨੂੰ ਸੁਰ-ਪਲੱਵ ਵੀ ਕਿਹਾ ਜਾਂਦਾ ਹੈ। ਇਸ ਦਾ ਪ੍ਰਯੋਗ ਨਾਟਕਾਂ ਵਿਚ ਹੁੰਦਾ ਹੈ।

## ਪ੍ਰਬੰਧ

ਇਸ ਵਿਚ ਸਾਹਿਤ ਦੇ ਨਾਲ-ਨਾਲ ਤਕ ਤਿਕ, ਧੀਮਤ, ਧੀਮਤ-ਤਨ ਆਦਿਕ ਚੋਲੁੱਕਕੇਟੁ ਦੇ ਬੋਲ ਸੁਰ ਤਾਲ ਵਿਚ ਬੰਨ੍ਹੇ ਹੁੰਦੇ ਹਨ। ਇਸ ਦੇ ਚਾਰ ਪ੍ਰਕਾਰ ਹੁੰਦੇ ਹਨ—ਸਾਧਾਰਣ ਪ੍ਰਬੰਧ, ਗ੍ਰਹਿ ਸੁਰ ਪ੍ਰਬੰਧ, ਸ੍ਰੀ ਰੰਗ ਪ੍ਰਬੰਧ ਅਤੇ ਕੈਵਾਰ ਪ੍ਰਬੰਧ, ਆਦਿਕ।

## ਰਾਗ ਮਾਲਿਕਾ

ਭਿੰਨ-ਭਿੰਨ ਰਾਗਾਂ ਦੇ ਸੁਰ-ਸਮੂਹ ਜਦ ਤਾਲ ਵਿਚ ਬੰਨ੍ਹੇ ਜਾਂਦੇ ਹਨ ਤਾਂ ਉਸ ਨੂੰ 'ਰਾਗ ਮਾਲਿਕਾ' ਕਹਿੰਦੇ ਹਨ। ਇਹ ਉੱਤਰੀ ਸੰਗੀਤ ਪੱਧਤੀ ਦੀ ਰਾਗ ਮਾਲਾ ਦੇ ਸਮਾਨ ਹੁੰਦੀ ਹੈ।

## ਤਿਲ੍ਹਾਨਾ

ਇਹ ਰਚਨਾ ਤਰਾਨੇ ਦੇ ਸਮਾਨ ਹੁੰਦੀ ਹੈ। ਇਸ ਵਿਚ ਚੋਲੁੱਕਕੇਟੁ ਨੂੰ ਸੁਰ ਤਾਲ ਵਿਚ ਬੰਨ੍ਹਿਆ ਜਾਂਦਾ ਹੈ। ਪਲੱਵ ਅਨੁਪਲੱਵ ਵਿਚ ਕੇਵਲ ਚੋਲੁੱਕਕੇਟੁ ਰਹਿੰਦਾ ਹੈ, ਪਰ ਚਰਣ ਵਿਚ ਸਾਹਿਤ ਵੀ ਰਹਿੰਦਾ ਹੈ।

## ਗੀਤੀ

ਧ੍ਰੁਪਦ ਗਾਇਨ ਦੀਆਂ ਮੁਖ ਪੰਜ ਸ਼ੈਲੀਆਂ ਸਨ—ਸ਼ੁਧਾ, ਭਿੰਨਾ, ਗੌੜੀ, ਵੇਸਰਾ, ਸਾਧਾਰਣੀ। ਇਹਨਾਂ ਸ਼ੈਲੀਆਂ ਨੂੰ ਹੀ ਗੀਤੀ ਕਹਿੰਦੇ ਸਨ। *ਸੰਗੀਤ ਰਤਨਾਕਰ* ਵਿਚ ਸਿਰਫ਼ ਪਹਿਲੀਆਂ ਚਾਰ ਗੀਤੀਆਂ ਨੂੰ ਇਸ ਪ੍ਰਕਾਰ ਸਮਝਾਇਆ ਗਿਆ ਹੈ ਅਤੇ ਪੰਜਵੀਂ ਦੇ ਕੇਵਲ ਨਾਮ ਦਾ ਹੀ ਉਲੇਖ ਕੀਤਾ ਹੈ।

1. **ਸ਼ੁਧਾ ਗੀਤੀ :** ਇਸ ਵਿਚ ਮਧੁਰ ਸੁਰਾਂ ਦਾ ਪ੍ਰਯੋਗ ਹੁੰਦਾ ਸੀ ਅਤੇ ਕਦੀ-ਕਦੀ ਵਕਰ ਸੁਰਾਂ ਦਾ ਪ੍ਰਯੋਗ ਵੀ ਹੁੰਦਾ ਸੀ।

2. **ਭਿੰਨਾ ਗੀਤੀ :** ਇਸ ਗਾਇਨ-ਸ਼ੈਲੀ ਵਿਚ ਛੋਟੇ-ਛੋਟੇ ਵੱਖੋ-ਵੱਖਰੇ ਸੁਰ ਸਮੁਦਾਇ ਦੁਆਰਾ ਰਾਗ ਦੀ ਮਧੁਰਤਾ ਵਧਾਈ ਜਾਂਦੀ ਸੀ ਅਤੇ ਕਦੀ-ਕਦੀ ਗਮਕ ਦਾ ਪ੍ਰਯੋਗ ਵੀ ਕੀਤਾ ਜਾਂਦਾ ਸੀ।

**3. ਗੌੜੀ ਗੀਤੀ :** ਇਸ ਵਿਚ ਗਮਕ ਦਾ ਪ੍ਰਯੋਗ ਤਿੰਨਾਂ ਸਪਤਕਾਂ ਵਿਚ ਖ਼ਾਸ ਰੂਪ ਨਾਲ ਵਿਖਾਇਆ ਜਾਂਦਾ ਸੀ।

**4. ਵੇਸਰਾ ਗੀਤੀ :** ਇਸ ਵਿਚ ਠੋਡੀ ਨੂੰ ਛਾਤੀ ਨਾਲ ਲਗਾ ਕੇ ਸੁਰ ਦੇ ਚਾਰੇ ਵਰਣਾਂ ਦਾ ਉਚਾਰਣ ਗੰਭੀਰਤਾ ਨਾਲ ਕੀਤਾ ਜਾਂਦਾ ਸੀ।

**5. ਸਾਧਾਰਣ ਗੀਤੀ :** ਜਿਸ ਵਿਚ ਸ਼ੁਧਾ, ਭਿੰਨਾ, ਗੌੜੀ ਅਤੇ ਵੇਸਰਾ ਇਹਨਾਂ ਚਾਰੋ ਗੀਤੀਆਂ ਦੀਆਂ ਵਿਸ਼ੇਸ਼ਤਾਵਾਂ ਮਿਸ਼ਰਣ ਹੋਣ, ਉਸ ਨੂੰ ਸਾਧਾਰਣ ਗੀਤੀ ਕਹਿੰਦੇ ਸਨ।

ਇਹਨਾਂ ਪੰਜ ਗੀਤੀਆਂ ਦਾ ਵਰਣਨ ਸ਼ਾਰੰਗ ਕ੍ਰਿਤ *ਸੰਗੀਤ ਰਤਨਾਕਰ* ਵਿਚ ਪ੍ਰਾਪਤ ਹੁੰਦਾ ਹੈ। ਮਤੰਗ ਨੇ ਪੰਜ ਦੀ ਜਗ੍ਹਾ 'ਤੇ ਸੱਤ ਗੀਤੀਆਂ ਮੰਨੀਆਂ ਹਨ। ਭਾਸ਼ਾ ਅਤੇ ਵਿਭਾਸ਼ਾ ਇਹ ਦੋ ਗੀਤੀਆਂ ਨਾਲ ਜੋੜ ਦਿੱਤੀਆਂ ਹਨ। ਇਹਨਾਂ ਗੀਤੀਆਂ ਦੇ ਅਨੁਸਾਰ ਹੀ ਗ੍ਰਾਮ ਰਾਗਾਂ ਦੀ ਉਤਪਤੀ ਮੰਨੀ ਗਈ ਹੈ।

# ਗਾਇਕੀ ਦਾ ਢੰਗ

ਸੁਰ ਅਤੇ ਲੈਅ ਦੇ ਦਰਮਿਆਨ ਭਾਵਾਂ ਦੇ ਪ੍ਰਗਟਾਵੇ ਨੂੰ ਸੰਗੀਤ ਕਿਹਾ ਗਿਆ ਹੈ। ਸੁਰ ਦੇ ਨਾਲ ਲੈਅ ਦਾ ਸੰਜੋਗ ਜ਼ਰੂਰੀ ਹੈ, ਕਿਉਂਕਿ ਇਕੱਲਾ ਸੁਰ ਨਿਰਬਲ ਹੋ ਜਾਂਦਾ ਹੈ। ਇਸੇ ਪ੍ਰਕਾਰ ਇਕੱਲੀ ਲੈਅ ਦਾ ਕੋਈ ਮਹੱਤਵ ਨਹੀਂ। ਸੰਗੀਤ ਵਿਚ ਸ਼ਬਦ ਪ੍ਰਧਾਨ ਗੀਤ ਨੂੰ ਉਤਨਾ ਮਹੱਤਵ ਪ੍ਰਾਪਤ ਨਹੀਂ, ਜਿਤਨਾ ਕਿ ਸੁਰ ਪ੍ਰਧਾਨ ਗੀਤ ਨੂੰ ਦਿੱਤਾ ਗਿਆ ਹੈ। ਇਸੇ ਲਈ ਤਾਂ ਲੋਕ ਗੀਤ, ਭਾਵ ਗੀਤ, ਠੁਮਰੀ, ਗ਼ਜ਼ਲ ਆਦਿਕ ਦੀ ਤੁਲਨਾ ਵਿਚ ਧ੍ਰੁਪਦ, ਧਮਾਰ, ਖ਼ਿਆਲ ਆਦਿਕ ਨੂੰ ਬਹੁਤ ਜ਼ਿਆਦਾ ਮਹੱਤਵ ਦਿੱਤਾ ਗਿਆ ਹੈ। ਇਸ ਦਾ ਖ਼ਾਸ ਕਾਰਨ ਇਹ ਹੈ ਕਿ ਧ੍ਰੁਪਦ, ਧਮਾਰ, ਖ਼ਿਆਲ ਆਦਿਕ ਸ਼ਾਸਤਰਿਕ ਗੀਤਾਂ ਨੂੰ ਕੁਸ਼ਲਤਾ ਨਾਲ ਗਾਉਣਾ, ਭਜਨ, ਲੋਕ ਗੀਤ ਆਦਿਕ ਦੀ ਤੁਲਨਾ ਵਿਚ ਮੁਸ਼ਕਲ ਹੈ। ਇਸ ਨੂੰ ਹੀ ਗਾਇਕੀ ਜਾਂ ਗਾਇਨ ਸ਼ੈਲੀ ਕਹਿੰਦੇ ਹਨ।

ਇਸ ਦਾ ਨਿਰਮਾਣ ਮਹੀਨੇ, ਦੋ ਮਹੀਨੇ, ਸਾਲ ਜਾਂ ਦੋ ਸਾਲਾਂ ਵਿਚ ਨਹੀਂ ਹੁੰਦਾ, ਸਗੋਂ ਕਾਫ਼ੀ ਸਮਾਂ ਲੱਗ ਜਾਂਦਾ ਹੈ। ਸਗੋਂ ਇਥੇ ਤਾਂ ਇਹ ਕਹਿਣਾ ਵੀ ਵਾਜਿਬ ਹੈ ਕਿ ਗਾਇਕ ਦੀ ਪ੍ਰੌੜ੍ਹਤਾ ਦੇ ਨਾਲ ਉਸ ਗਾਇਕੀ ਦਾ ਨਿਰਮਾਣ ਹੁੰਦਾ ਹੈ। ਪ੍ਰੌੜ੍ਹਤਾ ਤੋਂ ਮਤਲਬ ਉਮਰ ਨਾਲ ਨਹੀਂ, ਸਗੋਂ ਮਸਤਕ ਦੀ ਪਕਿਆਈ ਨਾਲ ਹੈ। ਗਾਇਕੀ ਦੇ ਅੰਦਰ ਇਹਨਾਂ ਗੱਲਾਂ ਦਾ ਹੋਣਾ ਜ਼ਰੂਰੀ ਹੈ :

**1. ਆਵਾਜ਼ ਕੱਢਣੀ ਅਤੇ ਉਸ ਨੂੰ ਲਗਾਉਣ ਦਾ ਢੰਗ :** ਗਾਇਕ ਨੂੰ ਗਾਇਕੀ ਦਾ ਸਾਖਿਆਕਾਰ ਸਭ ਤੋਂ ਪਹਿਲਾਂ ਆਪਣੀ ਆਵਾਜ਼ ਨਾਲ ਹੁੰਦਾ ਹੈ, ਕਿਉਂਕਿ ਕੰਠ ਪਰਮਾਤਮਾ ਦੀ ਦੇਣ ਹੈ, ਪਰ ਫਿਰ ਵੀ ਮਿਹਨਤ ਨਾਲ ਬਣਾਇਆ ਜਾਂ ਵਿਗਾੜਿਆ ਜਾ ਸਕਦਾ ਹੈ। ਬਣਨ ਵਿਚ ਦੇਰੀ ਲੱਗਦੀ ਹੈ, ਪਰ ਵਿਗੜਨ ਵਿਚ ਦੇਰੀ ਨਹੀਂ ਲੱਗਦੀ। ਸੋ ਸਹੀ ਢੰਗ ਨਾਲ ਅਭਿਆਸ ਕਰਨ ਨਾਲ ਆਵਾਜ਼ ਬਣਦੀ ਹੈ ਅਤੇ ਗ਼ਲਤ ਢੰਗ ਨਾਲ ਅਭਿਆਸ ਕਰਨ 'ਤੇ ਆਵਾਜ਼ ਵਿਗੜਦੀ ਹੈ। ਸੋ ਗਾਇਕ ਨੂੰ ਆਪਣੀ ਸੁਭਾਵਕ ਆਵਾਜ਼ ਲਗਾਉਣੀ ਚਾਹੀਦੀ ਹੈ। ਕੁਝ ਗਵੱਈਏ ਗਲੇ ਨਾਲ ਜ਼ਬਰਦਸਤੀ ਕਰਦੇ ਹਨ ਅਤੇ ਫਲਸਰੂਪ ਆਪਣੀ ਆਵਾਜ਼ ਖ਼ਰਾਬ ਕਰ ਲੈਂਦੇ ਹਨ। ਗਲੇ ਨੂੰ ਬਣਾਉਣ ਦਾ ਅਰਥ ਇਹ ਨਹੀਂ ਕਿ ਉਸ ਦੀ ਸੁਭਾਵਿਕਤਾ ਨਸ਼ਟ ਕੀਤੀ ਜਾਵੇ। ਸੋ ਉਸ ਨੂੰ ਆਧਾਰ ਮੰਨ ਕੇ ਜਿਥੋਂ ਤਕ ਸੰਭਵ ਹੋ ਸਕੇ, ਉਸ ਨੂੰ ਪਰਮਾਰਜਿਤ ਕਰਨੀ ਚਾਹੀਦੀ ਹੈ। ਕੁਝ ਸਿਖਿਆਰਥੀ ਜ਼ਬਰਦਸਤੀ ਜਵਾਰੀਦਾਰ ਆਵਾਜ਼ ਕੱਢਣ ਦੀ ਕੋਸ਼ਿਸ਼ ਕਰਦੇ ਹਨ ਅਤੇ ਕੁਝ ਮਿਚਕੀ ਨਾਲ ਗਾਉਂਦੇ ਹਨ। ਜਿਸ ਨਾਲ ਆਵਾਜ਼ ਵਿਗੜ ਜਾਂਦੀ ਹੈ ਅਤੇ ਉਸ ਦੀ ਗਾਇਕੀ ਲੋਕਪ੍ਰਿਯ ਨਹੀਂ ਬਣ ਸਕਦੀ। ਸੋ ਆਵਾਜ਼ ਵਿਚ ਲੋਚ ਹੋਣੀ ਅਤੀ ਜ਼ਰੂਰੀ ਹੈ ਅਤੇ ਉਸ ਨੂੰ ਇਸ ਜੋਗ ਬਣਾ ਲੈਣੀ ਚਾਹੀਦੀ ਹੈ ਕਿ ਹਰ ਇਕ ਸਥਿਤੀ ਵਿਚ ਹਰ ਇਕ ਸੁਰ ਸਮੂਹ ਸਰਲਤਾ ਨਾਲ ਗਲੇ ਵਿਚੋਂ ਨਿਕਲ ਸਕੇ, ਕਿਉਂਕਿ ਖੜੇ-ਖੜੇ ਸੁਰ ਕੰਨਾਂ ਨੂੰ ਚੰਗੇ ਨਹੀਂ ਲੱਗਦੇ। ਉਹਨਾਂ ਵਿਚ ਲੋਚ ਅਤੇ ਮਧੁਰਤਾ ਲਿਆਉਣੀ ਜ਼ਰੂਰੀ ਹੈ। ਇਸ

ਲਈ ਵਰ੍ਹਿਆਂ-ਬੱਧੀ ਲਗਾਤਾਰ ਠੀਕ ਪ੍ਰਕਾਰ ਨਾਲ ਅਭਿਆਸ ਕਰਨ ਦੀ ਲੋੜ ਹੈ।

2. **ਆਲਾਪਚਾਰੀ ਦਾ ਢੰਗ :** ਗੀਤ ਤੋਂ ਪਹਿਲੇ ਜਾਂ ਗੀਤ ਦੇ ਵਿਚ ਜੋ ਰਾਗ ਵਿਸਥਾਰ ਕੀਤਾ ਜਾਂਦਾ ਹੈ, ਉਸ ਨੂੰ ਆਲਾਪਚਾਰੀ ਕਹਿੰਦੇ ਹਨ। ਇਸ ਦੇ ਦੋ ਮੁੱਖ ਢੰਗ ਹਨ। ਇਕ ਤਾਂ ਹਰ ਇਕ ਸੁਰ ਨੂੰ ਵਧਾਉਂਦੇ ਹੋਏ ਅੱਗੇ ਵਧਣਾ ਅਤੇ ਦੂਸਰਾ ਸਵਤੰਤਰ ਰੂਪ ਨਾਲ ਵਿਸਥਾਰ ਕਰਨਾ। ਇਹਨਾਂ ਵਿੱਚੋਂ ਕਿਹੜਾ ਢੰਗ ਚੰਗਾ ਹੈ, ਇਹ ਆਪਣੀ ਰੁਚੀ ਦੇ ਅਨੁਸਾਰ ਹੈ, ਪਰ ਉਦੇਸ਼ ਇਹ ਹੋਣਾ ਚਾਹੀਦਾ ਹੈ ਕਿ ਸੁੰਦਰਤਾ ਭਰੀ ਰਚਨਾ ਹੋਵੇ। ਜਿਹੜਾ ਗਾਇਕ ਸਰੋਤਾਵਾਂ ਵਿਚ ਉਤਕੰਠਾ ਨਿਰਮਾਣ ਕਰ ਸਕਦਾ ਹੈ, ਸੁੰਦਰਤਾ ਦੇ ਅਖ਼ੀਰ ਬਿੰਦੂ ਤਕ ਅਸਲ ਵਿਵਸਥਤ ਰੂਪ ਵਿਚ ਪਹੁੰਚ ਸਕਦਾ ਹੈ ਅਤੇ ਅੰਤ ਵਿਚ ਸਰੋਤਾਵਾਂ ਦੀ ਉਤਕੰਠਾ ਦਾ ਸੰਤੋਸ਼ ਪੂਰਵਕ ਸਮਾਧਾਨ ਕਰ ਸਕਦਾ ਹੈ, ਉਹੋ ਹੀ ਸਫਲ ਕਲਾਕਾਰ ਹੈ।

3. **ਗੀਤ ਦੀ ਬੰਦਿਸ਼ ਤੇ ਭਰਾਵਟ :** ਆਲਾਪਚਾਰੀ ਦੇ ਬਾਅਦ ਗਾਇਕ ਗੀਤ ਦੀ ਬੰਦਿਸ਼ ਗਾਉਣਾ ਸ਼ੁਰੂ ਕਰਦਾ ਹੈ। ਬੰਦਿਸ਼ਾਂ ਕਈ ਪ੍ਰਕਾਰ ਦੀਆਂ ਹੁੰਦੀਆਂ ਹਨ। ਜਿਵੇਂ ਕਿ ਆਲਾਪ ਪ੍ਰਧਾਨ, ਤਾਨ ਪ੍ਰਧਾਨ, ਸੁਰ ਚਮਤਕਾਰ ਪ੍ਰਧਾਨ, ਤਾਲ ਪ੍ਰਧਾਨ, ਸ਼ਬਦ ਪ੍ਰਧਾਨ, ਮੀਂਡ ਪ੍ਰਧਾਨ, ਆਦਿਕ। ਗਾਇਕ ਆਪਣੀ ਇੱਛਾ ਤੇ ਗਲੇ ਦੇ ਧਰਮ ਅਨੁਸਾਰ ਬੰਦਿਸ਼ ਚੁਣਦਾ ਹੈ ਅਤੇ ਇਕ ਵਾਰ ਸਥਾਈ ਅੰਤਰਾ ਗਾ ਲੈਣ ਦੇ ਬਾਅਦ ਉਸ ਨੂੰ ਭਿੰਨ-ਭਿੰਨ ਪ੍ਰਕਾਰ ਨਾਲ ਸਜਾਂਦੇ ਹੋਏ ਗਾਉਂਦਾ ਹੈ। ਉਸ ਨੂੰ ਇਸ ਗੱਲ ਦਾ ਧਿਆਨ ਰੱਖਣਾ ਪੈਂਦਾ ਹੈ ਕਿ ਪਹਿਲੀ ਜੁਗਤ ਨਾਲੋਂ ਦੂਸਰੀ ਜੁਗਤ ਵੱਖਰੀ ਹੋਵੇ ਅਤੇ ਜ਼ਿਆਦਾ ਸੁੰਦਰ ਹੋਵੇ। ਇਸ ਕਿਰਿਆ ਨੂੰ ਬੰਦਸ਼ ਭਰਨਾ ਕਹਿੰਦੇ ਹਨ। ਇਸ ਦੀਆਂ ਦੋ ਵਿਧੀਆਂ ਹਨ। ਇਕ ਤਾਂ ਬੰਦਸ਼ ਦੀ ਪਹਿਲੀ ਆਵਰਤਨ ਨੂੰ ਸਜਾਉਣਾ ਅਤੇ ਦੂਸਰੀ ਪੂਰੀ ਸਥਾਈ ਜਾਂ ਅੰਤਰੇ ਨੂੰ ਸਜਾਉਣਾ। ਸੋ ਵਿਧੀ ਕੋਈ ਵੀ ਹੋਵੇ, ਪਰ ਗਾਇਕ ਦਾ ਧਿਆਨ ਜ਼ਿਆਦਾ ਪਹਿਲੀ ਪੰਗਤੀ 'ਤੇ ਰਹਿੰਦਾ ਹੈ।

4. **ਤਾਨ, ਬੋਲ ਤਾਨ ਅਤੇ ਉਪਜ :** ਤਾਨ ਜਾਂ ਬੋਲ ਤਾਨ ਉਚਿਤ ਮਾਤਰੇ ਵਿਚ ਹੀ ਸੁੰਦਰਤਾ ਦੇ ਵਾਧੇ ਵਿਚ ਸਹਾਇਕ ਹੁੰਦੀ ਹੈ। ਇਹਨਾਂ ਦੀ ਬਹੁਤ ਜ਼ਿਆਦਾ ਵਰਤੋਂ ਰਸਾਤਮਕਤਾ ਨਸ਼ਟ ਕਰ ਦਿੰਦੀ ਹੈ। ਵੱਖੋ-ਵੱਖਰੀਆਂ ਤਾਨਾਂ ਦਾ ਉਚਿਤ ਪ੍ਰਯੋਗ ਚਮਤਕਾਰਕ ਪ੍ਰਧਾਨ ਹੁੰਦੀ ਹੈ, ਪਰ ਇਕ ਹੀ ਪ੍ਰਕਾਰ ਦੀਆਂ ਤਾਨਾਂ ਨੂੰ ਦੁਹਰਾਉਣ ਨਾਲ ਸ਼ਰੋਤਾਵਾਂ ਵਿਚ ਸਿਥਲਤਾ ਲਿਆਉਂਦੀ ਹੈ। ਸੋ ਨਵੇਂ-ਨਵੇਂ ਸੁਰ ਸਮੂਹਾਂ ਦਾ ਪ੍ਰਯੋਗ ਕਰਨਾ ਉਪਜ ਕਹਿਲਾਉਂਦਾ ਹੈ। ਜਿਹੜਾ ਗਾਇਕ ਜਿਤਨੀ ਜ਼ਿਆਦਾ ਉਪਜ ਕਰਦਾ ਹੈ, ਉਹ ਉਤਨਾ ਹੀ ਸ੍ਰੇਸ਼ਟ ਸਮਝਿਆ ਜਾਂਦਾ ਹੈ। ਉਤਪਤੀ, ਖ਼ਾਲੀ ਉਤਪਤੀ ਮਾਤਰ ਵਾਸਤੇ ਨਹੀਂ, ਸਗੋਂ ਸੁਹੱਪਣ ਵਧਾਉਣ ਲਈ ਹੋਣੀ ਚਾਹੀਦੀ ਹੈ।

5. **ਲੈਅ ਤਾਲ ਦਾ ਪ੍ਰਯੋਗ :** ਗਾਇਨ ਵਿਚ ਤਾਲ ਲੈਅ ਨੂੰ ਉੱਚਿਤ ਮਹੱਤਵ ਮਿਲਣਾ ਚਾਹੀਦਾ ਹੈ। ਕਦੀ-ਕਦੀ ਕੁਝ ਗਾਇਕ ਸਾਧਾਰਣ ਸਰੋਤਾਗਣਾਂ ਨੂੰ ਪ੍ਰਭਾਵਤ ਕਰਨ ਦੇ ਲਈ ਖ਼ਿਆਲ ਵਿਚ ਲੈਅਕਾਰੀ ਵਿਖਾਉਣ ਲੱਗਦੇ ਹਨ ਅਤੇ ਤਬਲਚੀ ਨਾਲ ਲੜੱਤ ਕਰਨ ਲੱਗਦੇ ਹਨ। ਹੌਲੀ-ਹੌਲੀ ਉਹਨਾਂ ਦੀ ਇਹੋ ਆਦਤ ਪੱਕ ਜਾਂਦੀ ਹੈ ਅਤੇ ਕੁਝ ਸੰਗੀਤਕਾਰ ਕੇਵਲ ਸਿੱਧੀ-ਸਿੱਧੀ ਲੈਅ ਅਤੇ ਠੇਕਾ ਹੀ ਪਸੰਦ ਕਰਦੇ ਹਨ ਅਤੇ ਸੁਰਾਂ ਦੀ ਸੁੰਦਰਤਾ ਦੁਆਰਾ ਸੁਣਨ ਵਾਲਿਆਂ ਨੂੰ ਪ੍ਰਭਾਵਤ ਕਰਦੇ ਹਨ। ਉੱਚਿਤ ਜਗ੍ਹਾ 'ਤੇ ਥੋੜੀ ਜਿਹੀ ਲੈਅ ਪ੍ਰਧਾਨ ਅੰਸ਼ ਵਿਖਾ ਦੇਣਾ ਕੋਈ ਅਨੁਚਿਤ ਨਹੀਂ, ਪਰ ਬਹੁਤੀ ਭਰਮਾਰ ਸੁਰੀਲੇ ਸਰੋਤਾਵਾਂ ਨੂੰ ਜ਼ਰੂਰ ਖਟਕੇਗੀ।

**6. ਰਾਗਾਂ ਦਾ ਚੁਣਾਵ :** ਚਤੁਰ ਸੰਗੀਤਕਾਰ ਆਪਣੀ ਗਾਇਨ ਸ਼ੈਲੀ ਦੇ ਅਨੁਸਾਰ ਗਾਇਨ ਦੇ ਲਈ ਰਾਗ ਦਾ ਚੁਣਾਵ ਕਰਦੇ ਹਨ। ਖ਼ਿਆਲ ਗਾਇਨ ਦੇ ਲਈ ਰਾਗ ਚਾਰ ਪ੍ਰਕਾਰ ਦੇ ਹੁੰਦੇ ਹਨ :

(1) ਪੂਰਵਾਂਗ ਪ੍ਰਧਾਨ ਰਾਗ, ਜਿਵੇਂ ਦਰਬਾਰੀ ਕਾਨੜਾ, ਮੀਆਂ ਮਲ੍ਹਾਰ, ਮਲੂਹਾ-ਕੇਦਾਰ, ਪੂਰੀਆ ਆਦਿਕ। (2) ਉਤਰਾਂਗ ਪ੍ਰਧਾਨ ਰਾਗ, ਜਿਵੇਂ ਬਸੰਤੁ, ਪਰਜ, ਬਹਾਰ, ਅੜਾਨਾ ਆਦਿਕ। (3) ਅਲਾਪ ਪ੍ਰਧਾਨ ਰਾਗ, ਜਿਵੇਂ ਬਿਲਾਸਖਾਨੀ, ਤੋੜੀ, ਅਭੋਗੀ ਆਦਿਕ। (4) ਸਾਮਾਨਯ ਰਾਗ ਜਿਹੜੇ ਤਿੰਨਾਂ ਸਪਤਕਾਂ ਵਿਚ ਗਾਏ ਜਾਂਦੇ ਹਨ ਅਤੇ ਜਿਨ੍ਹਾਂ ਵਿਚ ਆਲਾਪ-ਤਾਨ ਦਾ ਮਹੱਤਵ ਸਾਧਾਰਣ ਹੁੰਦਾ ਹੈ, ਜਿਵੇਂ ਮਾਰੂ ਬਿਹਾਗ, ਚੰਦ੍ਰਕੌਂਸ, ਅਹੀਰ ਭੈਰਉ, ਸ਼ਿਆਮ, ਕਲਿਆਣ ਆਦਿਕ।

ਗਾਇਕ ਨੂੰ ਸਮੇਂ ਦਾ ਅਤੇ ਸੁਣਨ ਵਾਲਿਆਂ ਦਾ ਧਿਆਨ ਰੱਖਣਾ ਪੈਂਦਾ ਹੈ। ਆਪਣੇ ਗਲੇ ਦਾ ਅਤੇ ਗਾਇਨ ਸ਼ੈਲੀ ਦਾ ਵੀ ਧਿਆਨ ਰੱਖਣਾ ਜ਼ਰੂਰੀ ਹੈ। ਅਭਿਆਸ ਕੀਤੇ ਹੋਏ ਰਾਗਾਂ ਦਾ ਗਾਇਕ ਨੂੰ ਉਸ ਰਾਗ ਦੇ ਅਸਲੀ ਸਥਾਨਾਂ ਦਾ ਗਿਆਨ ਹੋ ਜਾਂਦਾ ਹੈ, ਜਿਸ ਦੇ ਸਹਾਰੇ ਉਹ ਸੁਰਾਂ ਦੇ ਸੁੰਦਰ ਗੁਲਦਸਤੇ ਤਿਆਰ ਕਰਦਾ ਹੈ ਅਤੇ ਸੁਣਨ ਵਾਲਿਆਂ ਦੇ ਸਾਹਮਣੇ ਸਜਾ ਦਿੰਦਾ ਹੈ। ਸੁਣਨ ਵਾਲੇ ਉਸ ਦੀ ਸੁਗੰਧੀ ਉੱਤੇ ਆਤਮ ਵਿਭੋਰ ਹੋ ਜਾਂਦੇ ਹਨ।

# ਗਾਇਨ ਅਤੇ ਘਰਾਣੇ

ਗਾਇਕੀ ਤੋਂ ਘਰਾਣੇ ਦਾ ਨਿਰਮਾਣ ਹੋਇਆ। ਇਸ ਗਾਇਕ ਨੇ ਕੁਝ ਸ਼ਾਗਿਰਦ ਤਿਆਰ ਕੀਤੇ। ਇਸ ਪ੍ਰਕਾਰ ਸ਼ਾਗਿਰਦ ਦੀ ਪੀੜ੍ਹੀ ਚੱਲਦੀ ਗਈ, ਜਿਸ ਨੂੰ ਘਰਾਣਾ ਕਿਹਾ ਗਿਆ। ਸੋ ਘਰਾਣੇ ਦਾ ਅਰਥ ਇਹ ਹੈ ਕਿ ਕੁੱਝ ਵਿਸ਼ੇਸ਼ਤਾਵਾਂ ਦਾ ਪੀੜ੍ਹੀ ਦਰ ਪੀੜ੍ਹੀ ਚਲੇ ਆਉਣਾ, ਅਰਥਾਤ ਗੁਰੂ ਸ਼ਿਸ਼ ਪਰੰਪਰਾ, ਮੱਧ ਕਾਲੀਨ ਸਮਾਜਿਕ ਰੀਤੀ ਰਿਵਾਜਾਂ ਦੇ ਪਰਿਣਾਮ ਸਰੂਪ ਘਰਾਣੇ ਦਾ ਜਨਮ ਤੇ ਵਾਧਾ ਹੋਇਆ। ਤਾਨਸੈਨ ਤੋਂ ਪਹਿਲਾਂ ਦਾ ਕੋਈ ਘਰਾਣਾ ਨਹੀਂ ਮਿਲਦਾ।

ਮੁਗ਼ਲਾਂ ਦੇ ਪਤਨ ਅਤੇ ਅੰਗਰੇਜ਼ ਰਾਜ ਦੀ ਸਥਾਪਨਾ ਨਾਲ ਛੋਟੀਆਂ-ਛੋਟੀਆਂ ਦੇਸ਼ਾਂ ਦੀਆਂ ਰਿਆਸਤਾਂ ਦੀ ਸਥਾਪਨਾ ਹੋ ਗਈ। ਹਰ ਇਕ ਰਿਆਸਤ ਵਿਚ ਕੁਝ ਗਾਇਕ, ਵਾਦਕ ਜ਼ਰੂਰ ਹੁੰਦੇ ਸਨ, ਜਿਨ੍ਹਾਂ ਨੂੰ ਗਾਇਨ, ਵਾਦਨ ਸੁਣਾ ਕੇ ਰਾਜਿਆਂ ਨੂੰ ਖ਼ੁਸ਼ ਕਰਨਾ ਪੈਂਦਾ ਸੀ ਅਤੇ ਬਦਲੇ ਵਿਚ ਉਹਨਾਂ ਨੂੰ ਰਾਜਿਆਂ ਕੋਲੋਂ ਪੂਰਾ ਆਸਰਾ ਮਿਲਦਾ ਸੀ, ਜਿਵੇਂ ਦੇਵਾਸ ਸਫੈਟ ਵਿਚ ਰਜਬ ਅਲੀ ਖ਼ਾਂ, ਮੈਹਰ ਵਿਚ ਅਲਾਉਦੀਨ ਖ਼ਾਂ, ਗਵਾਲੀਅਰ ਵਿਚ ਹਾਫ਼ਿਜ਼ ਅਲੀ ਖ਼ਾਂ, ਬੜੌਦਾ ਵਿਚ ਸਵਰਗੀ ਫ਼ੈਆਜ਼ ਖ਼ਾਂ ਆਦਿਕ। ਉਹਨਾਂ ਲੋਕਾਂ ਨੂੰ ਰਾਜ ਵੱਲੋਂ ਹਰ ਪ੍ਰਕਾਰ ਦਾ ਸੁਖ ਪ੍ਰਾਪਤ ਸੀ ਅਤੇ ਧਨ ਦੀ ਕੋਈ ਕਮੀ ਨਹੀਂ ਸੀ। ਇਸ ਲਈ ਉਹਨਾਂ ਨੂੰ ਖ਼ਾਸ ਮਿਹਨਤ ਕਰ ਕੇ ਕੋਈ ਸ਼ਾਗਿਰਦ ਤਿਆਰ ਕਰਨ ਦੀ ਚਿੰਤਾ ਨਹੀਂ ਸੀ। ਉਹ ਬੜੇ ਆਰਾਮ ਨਾਲ ਜ਼ਿੰਦਗੀ ਗੁਜ਼ਾਰਦੇ ਅਤੇ ਜਦ ਕੋਈ ਸ਼ਾਗਿਰਦ ਉਹਨਾਂ ਕੋਲੋਂ ਸਿੱਖਣ ਲਈ ਜਾਂਦਾ ਸੀ ਤਾਂ ਉਹ ਉਸ ਨੂੰ ਸਿਖਾਉਂਦੇ ਨਹੀਂ ਸਨ।

ਕੇਵਲ ਉਹੋ ਹੀ ਸ਼ਾਗਿਰਦ ਕਾਫ਼ੀ ਦਿਨਾਂ ਤਕ ਸੁਣਨ ਨਾਲ ਥੋੜਾ ਬਹੁਤ ਸਿੱਖ ਜਾਂਦਾ ਸੀ ਜਿਹੜਾ ਉਸਤਾਦ ਦੀ ਸੇਵਾ ਵਿਚ ਕੋਈ ਕਸਰ ਨਹੀਂ ਸੀ ਰੱਖਦਾ, ਪਰ ਆਪਣੇ ਪੁੱਤਰਾਂ ਨੂੰ ਸਿਖਾਉਣ ਵਿਚ ਉਹ ਕੋਈ ਕਸਰ ਨਾ ਛੱਡਦੇ ਅਤੇ ਆਪਣੇ ਪਰਿਵਾਰ ਨੂੰ ਇਸ ਲਗਨ ਅਤੇ ਪ੍ਰੇਮ ਨਾਲ ਸਿਖਾਉਂਦੇ ਕਿ ਚੰਗਿਆਈਆਂ ਦੇ ਨਾਲ-ਨਾਲ ਆਪਣੀਆਂ ਬੁਰਾਈਆਂ ਵੀ ਉਨ੍ਹਾਂ ਨੂੰ ਵਿਰਾਸਤ ਵਿਚ ਦੇ ਦਿੰਦੇ। ਜਿਵੇਂ ਕੋਈ ਗਾਇਕ ਗਾਉਂਦੇ ਸਮੇਂ ਨੱਕ ਨਾਲ ਆਵਾਜ਼ ਕੱਢਦਾ ਸੀ ਤਾਂ ਉਸ ਦਾ ਪੁੱਤਰ ਵੀ ਠੀਕ ਉਹੋ ਹੀ ਆਵਾਜ਼ ਲਗਾਉਂਦਾ। ਸ਼ਾਗਿਰਦ ਉੱਤੇ ਉਸਤਾਦ ਦੀ ਬੜੀ ਨਿਗਰਾਨੀ ਰਹਿੰਦੀ ਸੀ। ਉਸ ਨੂੰ ਨਾ ਤਾਂ ਕਿਸੇ ਹੋਰ ਗਾਇਕ ਨੂੰ ਸੁਣਨ ਦੀ ਆਗਿਆ ਹੁੰਦੀ ਅਤੇ ਨਾ ਹੀ ਬਿਨਾਂ ਉਸਤਾਦ ਦੀ ਆਗਿਆ ਦੇ ਉਹ ਕਿਤੇ ਗਾ ਸਕਦਾ।

ਉਸ ਵਕਤ ਰੇਡੀਓ, ਸੰਗੀਤ ਸੰਮੇਲਨ, ਟੈਲੀਵਿਜਨ ਆਦਿਕ ਸਾਧਨ ਵੀ ਨਹੀਂ ਸਨ। ਇਸ ਪਾਬੰਦੀ ਦਾ ਨਤੀਜਾ ਅੱਛਾ ਵੀ ਸੀ ਅਤੇ ਬੁਰਾ ਵੀ। ਅੱਛਾ ਇਸ ਦ੍ਰਿਸ਼ਟੀ ਨਾਲ ਕਿ ਸੰਗੀਤ 'ਤੇ ਬਾਹਰ ਦਾ ਪ੍ਰਭਾਵ ਨਹੀਂ ਪੈਂਦਾ ਅਤੇ ਉਸ ਦੇ ਬਹਿਕਾਵੇ ਦੀ ਗੁੰਜਾਇਸ਼ ਨਹੀਂ ਰਹਿੰਦੀ ਸੀ। ਬੁਰਾ ਇਸ ਕਰਕੇ ਸੀ ਕਿ ਕਦੀ-ਕਦੀ ਅਯੋਗ ਗੁਰੂ ਦੇ

ਪੰਜੇ ਵਿਚ ਫਸ ਕੇ ਵਿਦਿਆਰਥੀ ਆਪਣੇ ਆਪ ਨੂੰ ਨਸ਼ਟ ਕਰ ਲੈਂਦਾ ਅਤੇ ਉਸ ਨੂੰ ਅੱਖ ਖੋਲ੍ਹਣ ਦਾ ਅਵਸਰ ਹੀ ਨਹੀਂ ਮਿਲਦਾ ਸੀ।

ਬਹੁਤ ਦਿਨਾਂ ਦੇ ਬਾਅਦ ਜਦ ਉਸ ਦੀ ਅੱਖ ਖੁੱਲ੍ਹਦੀ ਸੀ ਤਾਂ ਸਮਾਂ ਬੀਤ ਚੁੱਕਾ ਹੁੰਦਾ ਅਤੇ ਨਾ ਅੱਗੇ ਵਧਣਾ ਸੰਭਵ ਸੀ ਅਤੇ ਨਾ ਹੀ ਪਿੱਛੇ। ਇਸ ਪ੍ਰਕਾਰ ਇਹ ਸਪੱਸ਼ਟ ਹੈ ਕਿ ਘਰਾਣੇ ਦਾ ਨਿਰਮਾਣ ਗਾਇਕ ਦੀ ਸੰਕੋਚ ਦਾ ਹੀ ਨਤੀਜਾ ਹੈ।

ਅੱਜ ਸਮਾਂ ਬਦਲ ਗਿਆ ਹੈ। ਇਕ ਪਾਸੇ ਸੰਗੀਤਕਾਰਾਂ ਵਿਚ ਕੰਜੂਸੀ ਨਹੀਂ ਰਹੀ ਅਤੇ ਦੂਸਰੇ ਪਾਸੇ ਸੰਗੀਤ ਦੇ ਕਾਰਿਆਕ੍ਰਮ ਸੁਣਨ ਦੇ ਅਨੇਕ ਸਾਧਨ ਹਨ। ਜਿਵੇਂ ਕਿ ਰੇਡੀਓ, ਟੇਪ ਰਿਕਾਰਡ ਨਾਲ ਆਦਮੀ ਆਪਣੇ ਆਪ ਨੂੰ ਵੀ ਸੁਣ ਕੇ ਪਰਖ ਸਕਦਾ ਹੈ। ਰੇਡੀਓ ਉੱਤੇ ਸੰਗੀਤ ਦੇ ਵੱਡੇ-ਵੱਡੇ ਕਲਾਕਾਰਾਂ ਨੂੰ ਸੁਣਦਾ ਹੈ ਅਤੇ ਉਹਨਾਂ ਦੇ ਗੁਣਾਂ ਨੂੰ ਗ੍ਰਹਿਣ ਕਰਦਾ ਹੈ। ਇਸ ਲਈ ਅੱਜ ਦੇ ਗਾਇਕ ਵਿਚ ਕਿਸੇ ਇਕ ਘਰਾਣੇ ਦੀਆਂ ਹੀ ਵਿਸ਼ੇਸ਼ਤਾਵਾਂ ਨਹੀਂ ਮਿਲਦੀਆਂ, ਉਹਨਾਂ ਵਿਚ ਹੋਰ ਵੀ ਕਈ ਗੁਣ ਮਿਲ ਜਾਂਦੇ ਹਨ।

ਉੱਤਰੀ ਸੰਗੀਤ ਵਿਚ ਗਾਇਕ ਨੂੰ ਬਹੁਤ ਸੁਤੰਤਰਤਾ ਦਿੱਤੀ ਗਈ। ਉਹ ਆਪਣੀ ਮਰਜ਼ੀ ਨਾਲ ਉਸਤਾਦ ਤੋਂ ਸਿੱਖੀ ਹੋਈ ਅਧਾਰ-ਸ਼ਿਲਾ 'ਤੇ ਸੁੰਦਰ ਮਕਾਨ ਨਿਰਮਾਣ ਕਰਦਾ ਹੈ। ਇਸ ਲਈ ਅੱਜ-ਕੱਲ੍ਹ ਘਰਾਣੇ ਦਾ ਮਹੱਤਵ ਹੌਲੀ-ਹੌਲੀ ਘਟ ਰਿਹਾ ਹੈ।

# ਖ਼ਿਆਲ ਗਾਇਨ ਦਾ ਪ੍ਰਚਾਰ

ਸਮੇਂ ਦੇ ਨਾਲ-ਨਾਲ ਜਨ-ਰੁਚੀ ਵਿਚ ਵੀ ਪਰਿਵਰਤਨ ਹੋਇਆ ਅਤੇ ਧ੍ਰੁਪਦ ਗਾਇਨ ਸ਼ੈਲੀ ਤੋਂ ਜੋ ਕਿ ਸੋਲ੍ਹਵੀਂ-ਸਤਾਰ੍ਹਵੀਂ ਸਦੀ ਵਿਚ ਉੱਚੀ ਸਿਖਰ 'ਤੇ ਸੀ, ਵਰਤਮਾਨ ਸਮੇਂ ਵਿਚ ਲੋਕਾਂ ਦੀ ਰੁਚੀ ਘੱਟ ਹੋਣ ਲੱਗੀ। ਕਹਿੰਦੇ ਹਨ ਕਿ ਅਲਾਉਦੀਨ ਖਿਲਜੀ ਦੇ ਸਮੇਂ ਵਿਚ ਅਮੀਰ ਖ਼ੁਸਰੋ ਨੇ ਕਵਾਲੀ ਦੇ ਆਧਾਰ 'ਤੇ ਛੋਟੇ ਖ਼ਿਆਲ ਦੀ ਰਚਨਾ ਕੀਤੀ ਅਤੇ ਜੋਨਪੁਰ ਦੇ ਸੁਲਤਾਨ ਹੁਸੈਨ ਸ਼ਰਕੀ ਨੇ ਇਸ ਦੇ ਪ੍ਰਚਾਰ ਵਿਚ ਬਹੁਤ ਹੱਥ ਵਟਾਇਆ। ਕਿਹਾ ਜਾਂਦਾ ਹੈ ਕਿ ਉਨ੍ਹਾਂ ਨੇ ਵੱਡੇ ਖ਼ਿਆਲ ਦੀ ਰਚਨਾ ਕੀਤੀ।

ਉਸ ਸਮੇਂ ਧ੍ਰੁਪਦ ਦਾ ਪ੍ਰਚਾਰ ਹੌਲੀ-ਹੌਲੀ ਘੱਟ ਹੋ ਰਿਹਾ ਸੀ ਅਤੇ ਖ਼ਿਆਲ ਦਾ ਪ੍ਰਚਾਰ ਵਧ ਰਿਹਾ ਸੀ। ਰੂੜ੍ਹਵਾਦੀ ਕਲਾਕਾਰਾਂ ਨੇ ਖ਼ਿਆਲ ਸ਼ੈਲੀ ਦਾ ਘੋਰ ਵਿਰੋਧ ਕੀਤਾ। ਇਥੋਂ ਤਕ ਕਿ ਨਿਆਮਤ ਅਤੇ ਨੌਬਤ ਖ਼ਾਂ ਜੋ ਬਾਅਦ ਵਿਚ ਸਦਾਰੰਗ ਅਤੇ ਅਦਾਰੰਗ ਅਖਵਾਏ, ਉਹ ਆਪ ਤਾਂ ਧ੍ਰੁਪਦ ਗਾਉਂਦੇ ਸਨ ਪਰ ਆਪਣੇ ਸ਼ਾਗਿਰਦਾਂ ਨੂੰ ਖ਼ਿਆਲ ਸਿਖਾਉਂਦੇ ਸਨ।

ਤਾਨਸੈਨ ਦੀ ਬੰਸ ਤੋਂ ਘਰਾਣੇ ਦਾ ਨਿਰਮਾਣ ਹੋਇਆ ਮੰਨਿਆ ਜਾਂਦਾ ਹੈ। ਉਸ ਦੇ ਪੁੱਤਰਾਂ ਦੀ ਔਲਾਦ ਸੈਨੀਏ ਕਹਿਲਾਏ ਜੋ ਕਿ ਧ੍ਰੁਪਦ ਗਾਉਂਦੇ ਸਨ ਅਤੇ ਬੀਨ ਵਜਾਉਂਦੇ ਸਨ। ਉਸ ਦੀ ਧੀ ਦੀ ਔਲਾਦ ਬੇਨੀਏ ਕਹਿਲਾਈ ਜੋ ਕਿ ਧ੍ਰੁਪਦ ਤਾਂ ਗਾਉਂਦੇ ਸਨ ਪਰ ਨਾਲ ਰਬਾਬ ਵੀ ਵਜਾਉਂਦੇ ਸਨ।

ਭਾਰਤੀਯ ਸੰਗੀਤ ਕਲਾ ਦੇ ਪ੍ਰਾਚੀਨ ਗਾਇਕਾਂ ਵਿਚ ਕੁਝ ਇਹੋ ਜਿਹੇ ਪ੍ਰਸਿੱਧ ਗਾਇਕ ਹੋ ਗਏ ਹਨ, ਜਿਨ੍ਹਾਂ ਨੇ ਆਪਣੀ ਲਿਆਕਤ ਨਾਲ ਇਕ ਖ਼ਾਸ ਪ੍ਰਕਾਰ ਦੀ ਗਾਇਨ ਸ਼ੈਲੀ ਨੂੰ ਜਨਮ ਦੇ ਕੇ ਉਸ ਨੂੰ ਆਪਣੇ ਪੁੱਤਰਾਂ ਅਤੇ ਸ਼ਾਗਿਰਦਾਂ ਨੂੰ ਸਿਖਾ ਕੇ ਪ੍ਰਚਲਿਤ ਕੀਤਾ। ਉਹਨਾਂ ਦੀ ਉਸ ਸ਼ੈਲੀ ਦਾ ਅਨੁਕਰਣ ਉਹਨਾਂ ਦੇ ਸ਼ਾਗਿਰਦ ਅਤੇ ਪਰਿਵਾਰ ਦੇ ਲੋਕ ਹੁਣ ਤਕ ਕਰਦੇ ਚਲੇ ਆ ਰਹੇ ਹਨ। ਉਹਨਾਂ ਗਾਇਨ ਸ਼ੈਲੀਆਂ ਨੂੰ ਹੀ ਘਰਾਣੇ ਦਾ ਨਾਮ ਦਿੱਤਾ ਜਾਂਦਾ ਹੈ।

ਅਨੇਕਾਂ ਘਰਾਣਿਆਂ ਦੇ ਰਾਹੀਂ, ਸੁਰ ਤਾਂ ਇੱਕੋ ਜਿਹੇ ਹਨ ਪਰ ਉਹਨਾਂ ਦੇ ਗਾਉਣ ਦਾ ਜਾਂ ਸੁਰਾਂ ਨੂੰ ਲਗਾਉਣ ਦਾ ਢੰਗ ਅੱਡੋ-ਅੱਡਰਾ ਹੈ। ਗਾਉਣ ਦੇ ਢੰਗ ਵੱਖੋ-ਵੱਖਰੇ ਹੋਣ ਦੇ ਕਾਰਨ ਹੀ ਇਹ ਕਿਹਾ ਜਾਂਦਾ ਹੈ ਕਿ ਇਹ ਫ਼ਲਾਣੇ ਘਰਾਣੇ ਦੀ ਗਾਇਕੀ ਹੈ।

## ਧ੍ਰੁਪਦ ਗਾਇਨ ਦਾ ਪ੍ਰਚਾਰ ਘੱਟ ਹੋਣ ਦਾ ਕਾਰਨ

ਵਰਤਮਾਨ ਸਮੇਂ ਵਿਚ ਖ਼ਿਆਲ ਗਾਇਨ ਦੇ ਪ੍ਰਚਾਰ ਦੇ ਕਾਰਨ ਧ੍ਰੁਪਦ ਗਾਇਨ ਦਾ ਪ੍ਰਚਾਰ ਦਿਨੋ-ਦਿਨ ਘੱਟ ਹੁੰਦਾ ਜਾ ਰਿਹਾ ਹੈ। ਇਸ ਲਈ ਅੱਛੇ ਧ੍ਰੁਪਦ ਸੁਣਨ ਨੂੰ ਹੁਣ ਬਹੁਤ ਘੱਟ ਮਿਲਦੇ ਹਨ। ਇਸ ਗਾਇਨ ਦਾ ਪ੍ਰਚਾਰ ਘੱਟ ਹੋਣ ਦੇ ਮੁੱਖ ਕਾਰਨ ਇਸ ਪ੍ਰਕਾਰ ਹਨ :

1. ਧ੍ਰੁਪਦ ਇਕ ਜ਼ੋਰਦਾਰ ਤੇ ਮਰਦਾਨਾ ਗਾਇਨ ਸ਼ੈਲੀ ਹੈ। ਪਰ ਸਮੇਂ ਦੇ ਪਰਿਵਰਤਨ ਦੇ ਨਾਲ ਲੋਕ ਸ਼ਿੰਗਾਰਕ ਭਾਵਨਾ ਨਾਲ ਜ਼ਿਆਦਾ ਪ੍ਰਭਾਵਤ ਹੁੰਦੇ ਹਨ। ਖ਼ਾਸ ਕਰਕੇ ਮੁਸਲਮਾਨ ਬਾਦਸ਼ਾਹਾਂ ਨੂੰ ਪ੍ਰਸੰਨ ਕਰਨ ਦੇ ਲਈ ਸ਼ਿੰਗਾਰਕ ਭਾਵਨਾ ਪ੍ਰਧਾਨ ਖ਼ਿਆਲ ਗਾਇਕੀ ਦਾ ਪ੍ਰਚਾਰ ਹੋਇਆ। ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਮੁਸਲਮਾਨਾਂ ਦੇ ਸਮੇਂ ਤੋਂ ਹੀ ਭਾਰਤ ਵਰਸ਼ ਦਾ ਮਰਦਾਨਾ ਗਾਇਨ ਸਮਾਪਤ ਹੋ ਗਿਆ ਅਤੇ ਉਸ ਦੀ ਜਗ੍ਹਾ 'ਤੇ ਜ਼ਨਾਨਾ ਗਾਇਨ ਆਰੰਭ ਹੋ ਗਿਆ।

2. ਧ੍ਰੁਪਦ ਦੀ ਸੰਗਤ ਜ਼ਿਆਦਾਤਰ ਪਖਾਵਜ ਨਾਲ ਹੀ ਚੰਗੀ ਲੱਗਦੀ ਹੈ ਪਰ ਅੱਜ-ਕੱਲ੍ਹ ਤਬਲੇ ਦੇ ਪ੍ਰਚਾਰ ਨਾਲ ਤਬਲੇ 'ਤੇ ਧ੍ਰੁਪਦ ਦੀ ਸੰਗਤ ਨਹੀਂ ਹੋ ਸਕਦੀ, ਕਿਉਂਕਿ ਧ੍ਰੁਪਦ ਵਿਚ ਪ੍ਰਯੋਗ ਹੋਣ ਵਾਲੇ ਤਾਲ ਜਿਵੇਂ : ਚੌਤਾਲ, ਮੱਠ, ਬ੍ਰਹਮ, ਰੁਦ੍ਰ, ਸੂਲ ਆਦਿਕ ਤਬਲੇ ਦੀ ਅਪੇਕਸ਼ਾ ਪਖਾਵਜ ਉੱਤੇ ਚੰਗੇ ਲੱਗਦੇ ਹਨ। ਇਸ ਤੋਂ ਇਲਾਵਾ ਜਿਸ ਪ੍ਰਕਾਰ ਧ੍ਰੁਪਦ ਗਾਇਨ ਜ਼ੋਰਦਾਰ ਹੈ, ਉਸੇ ਪ੍ਰਕਾਰ ਪਖਾਵਜ ਦਾ ਬਾਜ਼ ਵੀ ਜ਼ੋਰਦਾਰ ਹੁੰਦਾ ਹੈ।

3. ਧ੍ਰੁਪਦ ਦੀ ਗਾਇਕੀ ਗੰਭੀਰ ਹੁੰਦੀ ਹੈ। ਇਸ ਗਾਇਕੀ ਦੇ ਅਨੁਸਾਰ ਸ਼ੁਰੂ ਵਿਚ ਘੰਟਿਆਂ ਤਕ ਨੋਮ-ਤੋਮ ਦਾ ਆਲਾਪ ਹੁੰਦਾ ਹੈ। ਆਲਾਪ ਦੇ ਬਾਅਦ ਗੀਤ ਦੇ ਬੋਲਾਂ ਦੇ ਨਾਲ ਬਹਿਲਾਵਾ, ਦੁਗੁਨ, ਤਿਗੁਨ, ਚੌਗੁਨ, ਆੜ-ਕੁਆੜ ਆਦਿਕ ਨਾਲ ਗੰਭੀਰਤਾ ਆ ਜਾਂਦੀ ਹੈਂ ਅਤੇ ਸਵਤੰਤਰਤਾ ਘੱਟ ਜਾਂਦੀ ਹੈ। ਖ਼ਿਆਲ ਗਾਇਕ ਦੀ ਤਰ੍ਹਾਂ ਇਸ ਵਿਚ ਮਨ ਨੂੰ ਮੋਹਣ ਵਾਲੀਆਂ ਦ੍ਰੁਤ ਲੈਅ ਦੀਆਂ ਤਾਨਾਂ, ਮੁਰਕੀਆਂ, ਖਟਕੇ ਆਦਿਕ ਪ੍ਰਯੋਗ ਨਹੀਂ ਹੁੰਦੇ, ਇਸ ਲਈ ਸਰੋਤਾਵਾਂ ਨੂੰ ਧ੍ਰੁਪਦ ਨੀਰਸ ਲੱਗਦਾ ਹੈ।

4. ਧ੍ਰੁਪਦ ਗਾਇਕੀ ਨੂੰ ਅਪਨਾਉਣ ਲਈ ਅਭਿਆਸ ਦੀ ਬਹੁਤ ਜ਼ਰੂਰਤ ਹੁੰਦੀ ਹੈ ਕਿਉਂਕਿ ਲੈਅਕਾਰੀਆਂ ਅਤੇ ਤਾਲ ਉੱਤੇ ਅਧਿਕਾਰ ਪਾਉਣ ਲਈ ਲਗਾਤਾਰ ਅਭਿਆਸ ਦੀ ਲੋੜ ਹੁੰਦੀ ਹੈ। ਪਰ ਵਰਤਮਾਨ ਸਮੇਂ ਵਿਚ ਸੰਗੀਤ ਵਿਦਿਆਰਥੀਆਂ ਕੋਲ ਸਮਾਂ ਘੱਟ ਹੋਣ ਦੇ ਕਾਰਨ ਉਹ ਇਸ ਗਾਇਕੀ ਨੂੰ ਨਹੀਂ ਅਪਨਾ ਸਕਦਾ। ਸੋ ਇਹੋ ਮੁੱਖ ਕਾਰਨ ਹੈ ਕਿ ਅੱਜ-ਕੱਲ੍ਹ ਸਿਖਿਆਰਥੀਆਂ ਨੂੰ ਧ੍ਰੁਪਦ, ਧਮਾਰ ਗਾਉਣਾ ਖ਼ਿਆਲ ਨਾਲੋਂ ਜ਼ਿਆਦਾ ਔਖਾ ਮਲੂਮ ਹੁੰਦਾ ਹੈ।

5. ਸੁਣਨ ਵਾਲਿਆਂ ਦੀ ਨਿਗ੍ਹਾ ਵਿਚ ਇਸ ਗਾਇਕੀ ਦਾ ਪ੍ਰਚਾਰ ਘੱਟ ਹੋਣ ਦਾ ਮੁੱਖ ਕਾਰਨ ਸਮੇਂ ਦੀ ਬਚਤ ਹੈ। ਕਿਉਂਕਿ ਆਧੁਨਿਕ ਕਾਲ ਵਿਚ ਸਮਾਂ ਬਹੁਤ ਮਹੱਤਵਪੂਰਨ ਹੈ ਅਤੇ ਲੋਕਾਂ ਦੀ ਰੁਚੀ ਵੀ ਇਸ ਪ੍ਰਕਾਰ ਹੋ ਗਈ ਹੈ ਕਿ ਉਹ ਬਹੁਤ ਥੋੜੇ ਸਮੇਂ ਵਿਚ ਹੀ ਆਪਣਾ ਮਨੋਰੰਜਨ ਕਰਨਾ ਚਾਹੁੰਦੇ ਹਨ। ਧ੍ਰੁਪਦ, ਧਮਾਰ ਵਿਚ ਜ਼ਿਆਦਾ ਸਮੇਂ ਤਕ ਬੈਠ ਕੇ ਸੁਣਨਾ ਪਸੰਦ ਨਹੀਂ ਕਰਦੇ। ਸਾਧਾਰਣ ਸਰੋਤਾਗਣ ਤਾਂ ਇਥੋਂ ਤਕ ਚਾਹੁੰਦੇ ਹਨ ਕਿ ਉਹਨਾਂ ਦਾ ਮਨੋਰੰਜਨ ਘੱਟ ਤੋਂ ਘੱਟ ਸਮੇਂ ਵਿਚ ਹੋ ਸਕੇ। ਸੋ ਇਹੋ ਹੀ ਕਾਰਨ ਹੈ ਕਿ ਖ਼ਿਆਲ, ਠੁਮਰੀ, ਦਾਦਰਾ ਆਦਿਕ ਜ਼ਿਆਦਾ ਪਸੰਦ ਕੀਤੇ ਜਾਂਦੇ ਹਨ।

# ਸੰਗੀਤ ਵਿਚ ਕਾਕੂ

ਭਾਵਪੂਰਕ ਰਸਾਂ ਦੀ ਸਪੱਸ਼ਟਤਾ ਕਰਨ ਲਈ ਜਦ ਆਵਾਜ਼ ਵਿਚ ਵਿਕਾਰ ਲਿਆਇਆ ਜਾਂਦਾ ਹੈ ਤਾਂ ਉਸ ਨੂੰ ਸਾਹਿਤ ਸੰਗੀਤ ਵਿਚ 'ਕਾਕੂ' ਕਹਿੰਦੇ ਹਨ। ਜਿਵੇਂ ਕਿ ਜਦ ਕੁੱਤਾ ਮਾਲਕ ਦੇ ਨਾਲ ਜਾਣ ਲਈ ਭੌਂਕਦਾ ਹੈ ਤਾਂ ਉਸ ਦੀ ਆਵਾਜ਼ ਹੋਰ ਹੁੰਦੀ ਹੈ ਅਤੇ ਜਦ ਕੋਈ ਚੋਰ ਆਵੇ ਅਤੇ ਉਸ ਨੂੰ ਭੌਂਕੇ ਤਾਂ ਉਸਦੀ ਆਵਾਜ਼ ਹੋਰ ਹੁੰਦੀ ਹੈ।

ਆਦਮੀ ਦੀ ਆਵਾਜ਼ ਵੀ ਇਸੇ ਪ੍ਰਕਾਰ ਬਦਲਦੀ ਹੈ ਜਿਵੇਂ : 'ਜਾਓ' ਸ਼ਬਦ ਨੂੰ ਜਦ ਅਫ਼ਸਰ ਕਹਿੰਦਾ ਹੈ ਤਾਂ ਉਸ ਦੇ ਭਾਵ ਵਿਚ ਆਗਿਆ ਹੁੰਦੀ ਹੈ ਅਤੇ ਜਦ ਇਕ ਵਿਦਿਆਰਥੀ ਛੁੱਟੀ ਪਾ ਕੇ ਆਪਣੇ ਉਸਤਾਦ ਦੇ ਮੂੰਹੋਂ ਆਵਾਜ਼ ਸੁਣਦਾ ਹੈ ਕਿ 'ਜਾਓ' ਤਾਂ ਉਸਦਾ ਕਾਕੂ ਹੋਰ ਪ੍ਰਕਾਰ ਦਾ ਹੁੰਦਾ ਹੈ।

ਧੁਨੀ ਜਾਂ ਆਵਾਜ਼ ਵਿਚ ਮਨ ਦੇ ਭਾਵਾਂ ਨੂੰ ਪ੍ਰਗਟ ਕਰਨ ਦੀ ਬੜੀ ਅਦਭੁਤ ਸ਼ਕਤੀ ਹੁੰਦੀ ਹੈ। ਗਲੇ ਵਿਚ ਜੋ ਸੁਰ ਤੰਤਰੀਆਂ ਹਨ ਉਹਨਾਂ ਦੇ ਹਿੱਲਣ ਨਾਲ ਆਵਾਜ਼ ਨਿਕਲਦੀ ਹੈ। ਇਸੇ ਪ੍ਰਕਾਰ ਜਦ ਤੰਤਰੀ ਸਾਜ਼ਾਂ ਦੇ ਤਾਰ ਨੂੰ ਛੇੜਿਆ ਜਾਂਦਾ ਹੈ, ਤਾਂ ਉਸ ਵਿੱਚੋਂ ਆਵਾਜ਼ ਨਿਕਲਦੀ ਹੈ। ਸੋ ਆਵਾਜ਼ ਵਿਚ ਮਨੋਂਭਾਵਾਂ ਨੂੰ ਪ੍ਰਗਟ ਕਰਨ ਲਈ ਮਹੱਤਵਪੂਰਨ ਮੰਨਿਆ ਗਿਆ ਹੈ। ਕਾਕੂ ਛੇ ਪ੍ਰਕਾਰ ਦੇ ਮੰਨੇ ਗਏ ਹਨ, ਜੋ ਕਿ ਇਸ ਪ੍ਰਕਾਰ ਹਨ :

1. **ਸੁਰ ਕਾਕੂ :** ਸ਼ਰੁਤੀ ਨੂੰ ਕੁੱਝ ਜ਼ਿਆਦਾ ਜਾਂ ਘੱਟ ਕਰ ਦੇਣ ਨਾਲ ਇਕ ਸੁਰ ਦੀ ਦੂਸਰੇ ਸੁਰ ਵਿਚ ਜੋ ਛਾਇਆ ਵਿਖਾਈ ਦਿੰਦੀ ਹੈ, ਉਹ ਸੁਰ ਕਾਕੂ ਹੈ।

2. **ਰਾਗ ਕਾਕੂ :** ਕਿਸੀ ਰਾਗ ਦੀ ਜੋ ਆਪਣੀ ਮੁੱਖ ਛਾਇਆ ਹੈ, ਉਹ ਰਾਗ ਕਾਕੂ ਕਹਿਲਾਂਦੀ ਹੈ।

3. **ਅਨਯ-ਰਾਗ ਕਾਕੂ :** ਜਦ ਕਿਸੀ ਰਾਗ ਦੀ ਛਾਇਆ ਕਿਸੇ ਹੋਰ ਰਾਗ ਵਿਚ ਵਿਖਾਈ ਦੇਵੇ, ਤਾਂ ਉਸ ਨੂੰ ਅਨਯ-ਰਾਗ ਕਾਕੂ ਕਹਿੰਦੇ ਹਨ।

4. **ਦੇਸ਼ ਕਾਕੂ :** ਜਿਹੜਾ ਕਿਸੀ ਹੋਰ ਰਾਗ ਦਾ ਸਹਾਰਾ ਨਾ ਲੈ ਕੇ ਆਪਣੇ ਦੇਸ਼ ਦੇ ਰੀਤੀ-ਰਿਵਾਜ ਅਤੇ ਆਪਣੇ ਸੁਭਾਵ ਨਾਲ ਆਪਣੇ ਰਾਗ ਵਿਚ ਹੀ ਮਿਲਿਆ ਰਹਿੰਦਾ ਹੈ, ਤਾਂ ਉਸ ਨੂੰ ਦੇਸ਼ ਕਾਕੂ ਕਹਿੰਦੇ ਹਨ।

5. **ਸ਼ੇਤਰ ਕਾਕੂ :** ਸ਼ੇਤਰ ਸਰੀਰ ਨੂੰ ਕਹਿੰਦੇ ਹਨ। ਇਸ ਲਈ ਰਾਗ ਵਿਚ ਅੱਡੋ-ਅੱਡਰੇ ਸਰੀਰ ਦੇ ਲਈ ਜੋ ਕਾਕੂ ਵੱਖੋ-ਵੱਖਰੇ ਰੂਪ ਧਾਰਨ ਕਰਦਾ ਹੈ, ਤਾਂ ਉਸ ਨੂੰ ਸ਼ੇਤਰ ਕਾਕੂ ਕਹਿੰਦੇ ਹਨ।

6. **ਯੰਤਰ ਕਾਕੂ :** ਵੀਣਾ ਅਤੇ ਬਾਂਸੁਰੀ ਆਦਿਕ ਸਾਜ਼-ਯੰਤਰਾਂ 'ਤੇ ਉਤਪੰਨ ਧੁਨੀ ਦਾ ਜੋ ਆਪਣਾ ਕਾਕੂ ਹੁੰਦਾ ਹੈ, ਉਸ ਨੂੰ ਯੰਤਰ ਕਾਕੂ ਕਹਿੰਦੇ ਹਨ। ਇਸ ਯੰਤਰ ਕਾਕੂ ਦੁਆਰਾ ਹੀ ਸਾਡੇ ਕੰਨ ਸਾਜ਼-ਯੰਤਰਾਂ ਦੀ ਆਪਸ ਵਿਚ ਦੀ ਭਿੰਨਤਾ ਕਰ ਕੇ ਉਹਨਾਂ ਨੂੰ ਬਿਨਾਂ ਵੇਖੇ ਹੀ ਸੁਣਨ ਨਾਲ ਪਹਿਚਾਣ ਲੈਂਦੇ ਹਨ ਕਿ ਇਹ ਧੁਨੀ ਜਾਂ ਆਵਾਜ਼ ਫ਼ਲਾਣੇ ਸਾਜ਼ ਦੀ ਹੈ।

# ਸ਼ੁੱਧ, ਛਾਇਆ-ਲੱਗ ਅਤੇ ਸੰਕੀਰਣ ਵਰਗੀਕਰਣ

ਪੁਰਾਤਨ ਕਾਲ ਤੋਂ ਰਾਗਾਂ ਨੂੰ ਇਹਨਾਂ ਤਿੰਨਾਂ ਵਰਗਾਂ ਵਿਚ ਵੰਡਣ ਦੀ ਵਿਧੀ ਚਲੀ ਆ ਰਹੀ ਹੈ। ਮਤੰਗ, ਭਰਤ ਅਤੇ ਸ਼ਾਰੰਗਦੇਵ ਦੇ ਗ੍ਰੰਥਾਂ ਵਿਚ ਸ਼ੁੱਧ, ਛਾਇਆ-ਲੱਗ ਜਾਂ ਸਾਲੰਕ ਅਥਵਾ ਸਾਲਗ, ਸੰਕੀਰਣ ਜਾਂ ਮਿਸ਼ਰਤ ਆਦਿਕ ਦਾ ਉਲੇਖ ਮਿਲਦਾ ਹੈ। ਪਰ ਪ੍ਰਾਚੀਨ ਰਾਗਾਂ ਦਾ ਸਰੂਪ ਸਪੱਸ਼ਟ ਨਾ ਹੋਣ ਦੇ ਕਾਰਨ ਇਹ ਵੰਡ ਬਹੁਤ ਲਾਭਕਾਰੀ ਸਾਬਿਤ ਨਹੀਂ ਹੋਈ ਅਤੇ ਨਾ ਹੀ ਇਸ ਵਰਗੀਕਰਣ ਦਾ ਸਪੱਸ਼ਟੀਕਰਣ ਕਿਤੋਂ ਮਿਲਦਾ ਹੈ, ਪਰ ਆਧੁਨਿਕ ਕਾਲ ਵਿਚ ਜਿਸ ਪ੍ਰਕਾਰ ਇਸ ਵੰਡ ਦਾ ਪ੍ਰਯੋਗ ਹੁੰਦਾ ਹੈ ਜਾਂ ਸੰਗੀਤ ਸ਼ਾਸਤਰਾਂ ਵਿੱਚੋਂ ਕੁਝ ਉਲੇਖ ਮਿਲਦਾ ਹੈ, ਉਸਦਾ ਵਿਵਰਣ ਇਸ ਪ੍ਰਕਾਰ ਹੈ :

**ਸ਼ੁੱਧ ਰਾਗ :** ਜਿਹਨਾਂ ਰਾਗਾਂ ਵਿਚ ਸ਼ਾਸਤਰਾਂ ਦੇ ਸ਼ੁੱਧ ਨਿਯਮਾਂ ਦਾ ਨਿਰਬਾਹ ਸ਼ੁੱਧ ਰੂਪ ਵਿਚ ਹੁੰਦਾ ਹੈ ਅਤੇ ਜੋ ਰਾਗ ਬਾਕੀ ਹੋਰ ਰਾਗਾਂ ਨਾਲੋਂ ਸਵਤੰਤਰ ਹੁੰਦੇ ਹਨ, ਉਹ ਸ਼ੁੱਧ ਰਾਗ ਕਹਿਲਾਂਦੇ ਹਨ। ਇਹਨਾਂ ਰਾਗਾਂ ਵਿਚ ਕਿਸੇ ਦੂਸਰੇ ਰਾਗ ਦੀ ਛਾਇਆ ਨਹੀਂ ਆਉਂਦੀ ਅਤੇ ਇਹਨਾਂ ਦਾ ਵਿਸਥਾਰ ਸੁਤੰਤਰ ਹੁੰਦਾ ਹੈ।

ਅਤੀਆ ਬੇਗਮ ਨੇ ਇਹਨਾਂ ਦੇ ਬਾਰੇ *ਮਿਊਜ਼ਿਕ ਆਫ਼ ਇੰਡੀਆ* ਨਾਮਕ ਪੁਸਤਕ ਵਿਚ ਲਿਖਿਆ ਹੈ ਕਿ ਸ਼ੁੱਧ ਉਹਨਾਂ ਰਾਗਾਂ ਦਾ ਨਾਮ ਹੈ ਜਿਹਨਾਂ ਦੇ ਸੁਰ ਆਪਣੀ ਮੌਲਿਕ ਸ਼ੁੱਧਤਾ ਵਿਚ ਚਲੇ ਆ ਰਹੇ ਹਨ। ਜਿਵੇਂ ਕਲਿਆਣ, ਪੂਰਵੀ, ਮਾਰਵਾ ਆਦਿਕ। ਸੋ ਦਸ ਆਸ਼ਿਰਅ ਰਾਗ ਹੀ ਸ਼ੁੱਧ ਰਾਗ ਕਹਿਲਾਂਦੇ ਹਨ।

ਸ਼ੁੱਧ ਰਾਗਾਂ ਨੂੰ ਸ਼ਾਸਤਰਕਾਰਾਂ ਨੇ ਵੀ ਦੱਸਿਆ ਹੈ ਕਿ ਜਿਹੜਾ ਸ਼ਾਸਤਰ ਨਿਯਮਾਂ ਅਨੁਸਾਰ ਗਾਇਆ ਜਾਵੇ ਅਤੇ ਜੋ ਮਨ ਨੂੰ ਪ੍ਰਸੰਨਤਾ ਦੇਣ ਵਾਲਾ ਹੋਵੇ, ਉਸਨੂੰ ਸ਼ੁੱਧ ਰਾਗ ਕਹਿੰਦੇ ਹਨ। ਸ਼ੁੱਧ ਰਾਗ ਵਿਚ ਜ਼ਿਆਦਾਤਰ ਕਿਸੇ ਇਕ ਰਸ ਦੀ ਹੀ ਉਤਪਤੀ ਅਨੁਭਵ ਹੁੰਦੀ ਹੈ, ਜਿਵੇਂ ਰਾਗ ਕਲਿਆਣ ਵਿਚ ਕਰੁਣਾ ਰਸ ਦੀ।

**ਛਾਇਆ-ਲੱਗ ਰਾਗ :** ਕੁਝ ਰਾਗ ਇਹੋ ਜਿਹੇ ਹੁੰਦੇ ਹਨ ਜਿਹਨਾਂ ਵਿਚ ਕਿਸੇ ਹੋਰ ਰਾਗ ਦੀ ਛਾਇਆ ਸਪੱਸ਼ਟ ਹੁੰਦੀ ਹੈ, ਉਹਨਾਂ ਨੂੰ ਛਾਇਆ-ਲੱਗ ਰਾਗ ਕਹਿੰਦੇ ਹਨ। ਜਿਵੇਂ ਸ਼ੁੱਧ-ਕਲਿਆਣ, ਪਟਦੀਪ, ਮਾਲਗੁੰਜੀ ਬਹਾਰ, ਤਿਲਕਕਾਮੋਦ, ਪਰਜ਼ ਆਦਿਕ ਰਾਗ ਛਾਇਆ-ਲੱਗ ਰਾਗ ਕਹਿਲਾਂਦੇ ਹਨ, ਕਿਉਂਕਿ ਇਹਨਾਂ ਵਿਚ ਹੋਰ ਬਾਕੀ ਰਾਗਾਂ ਦੀ ਛਾਇਆ ਦਿੱਸਦੀ ਹੈ। ਸ਼ਾਸਤਰਕਾਰ ਵੀ ਦੱਸਦੇ ਹਨ ਕਿ ਛਾਇਆ-ਲੱਗ ਰਾਗਾਂ ਵਿਚ ਹੋਰ ਕਿਸੇ ਰਾਗ ਦੀ ਛਾਇਆ ਆਉਂਦੀ ਹੈ ਅਤੇ ਇਸ ਪ੍ਰਕਾਰ ਜਨ-ਮਨੋਰੰਜਨ ਹੁੰਦਾ ਹੈ।

**ਸੰਕੀਰਣ ਰਾਗ :** ਸ਼ੁੱਧ ਰਾਗ ਅਤੇ ਛਾਇਆ-ਲੱਗ ਰਾਗਾਂ ਦੇ ਮਿਸ਼ਰਣ ਨਾਲ ਸੰਕੀਰਣ ਰਾਗਾਂ ਵਿਚ ਕਿਸੇ ਇਕ ਰਾਗ ਦੀ ਛਾਇਆ ਦਿੱਸਦੀ ਹੈ, ਉਸੇ ਪ੍ਰਕਾਰ ਸੰਕੀਰਣ ਰਾਗਾਂ ਵਿਚ ਅਨੇਕਾਂ ਰਾਗਾਂ ਦੀ ਛਾਇਆ ਨਜ਼ਰ ਆਉਂਦੀ ਹੈ। ਜਿਵੇਂ ਰਾਗ ਪੀਲੂ, ਝੰਝੋਟੀ, ਭੈਰਵੀ, ਮਿਸ਼ਰ ਕਾਫੀ, ਮਿਸ਼ਰ ਖਮਾਜ ਆਦਿਕ। ਜ਼ਿਆਦਾਤਰ ਠੁਮਰੀਆਂ ਦੇ ਲਈ ਜੋ ਰਾਗ ਪ੍ਰਯੋਗ ਹੁੰਦੇ ਹਨ, ਉਹ ਸੰਕੀਰਣ ਰਾਗ ਕਹੇ ਜਾ ਸਕਦੇ ਹਨ।

ਸ਼ਾਸਤਰਕਾਰਾਂ ਨੇ ਸੰਕੀਰਣ ਰਾਗ ਨੂੰ ਇਸ ਪ੍ਰਕਾਰ ਸਪੱਸ਼ਟ ਕੀਤਾ ਹੈ ਕਿ ਸ਼ੁੱਧ, ਛਾਇਆ-ਲੱਗ ਰਾਗਾਂ ਦੇ ਮਿਸ਼ਰਣ ਨਾਲ ਸੰਕੀਰਣ ਰਾਗਾਂ ਦੀ ਉਤਪਤੀ ਹੁੰਦੀ ਹੈ। ਇਹ ਮਿਸ਼ਰਣ ਜਨ-ਰੰਜਨ ਦੇ ਲਈ ਹੁੰਦਾ ਹੈ। ਇਹੋ ਜਿਹੇ ਰਾਗਾਂ ਵਿਚ ਭਿੰਨ-ਭਿੰਨ ਰਸਾਂ ਦੀ ਅਭਿਵਿਅਕਤੀ ਅਨੁਭੂਤੀ ਹੁੰਦੀ ਹੈ, ਕਿਉਂਕਿ ਠੁਮਰੀ ਗਾਉਂਦੇ ਸਮੇਂ ਗਾਇਕ ਅਨੇਕ ਭਾਵਾਂ ਨੂੰ ਉਤਪੰਨ ਕਰ ਕੇ ਵੱਖੋ-ਵੱਖਰੇ ਰਸਾਂ ਦੀ ਅਨੁਭੂਤੀ ਕਰਾਉਂਦਾ ਹੈ।

ਮਟਰੈਗਵੈਜ਼ ਦੇ ਮਤ ਅਨੁਸਾਰ ਸ਼ੁੱਧ ਰਾਗ ਉਹ ਹਨ, ਜਿਹਨਾਂ ਵਿਚ ਸਪਤਕ ਦੇ ਦੋਨਾਂ ਅੰਗਾਂ ਵਿਚ ਗਮਕ ਹੁੰਦਾ ਹੈ, ਅਰਥਾਤ ਉਹ ਬਰਾਬਰ ਸਵਰਾਂਤਰ ਦੇ ਹੁੰਦੇ ਹਨ, ਜਿਵੇਂ ਕਿ ਕਲਿਆਣ। ਛਾਇਆ-ਲੱਗ ਰਾਗ ਉਹ ਹਨ ਜਿਹਨਾਂ ਵਿਚ ਦੋਵੇਂ ਗੰਧਾਰ ਦੋਵੇਂ ਨਿਸ਼ਾਦ ਪ੍ਰਯੋਗ ਹੁੰਦੇ ਹਨ ਅਤੇ ਸੰਕੀਰਣ ਰਾਗ ਉਹ ਹਨ ਜਿਹਨਾਂ ਦੇ ਦੋਨਾਂ ਅੰਗਾਂ ਵਿਚ ਯਮਨਤੱਤਵ ਨਾ ਹੋਵੇ ਅਰਥਾਤ ਦੋਨਾਂ ਅੰਗਾਂ ਵਿਚ ਵਿਸਮ ਮੇਲ ਹੋਵੇ।

## ਵਿਵਾਦੀ ਸੁਰ ਦਾ ਪ੍ਰਯੋਗ

ਵਿਵਾਦੀ ਸੁਰ ਨੂੰ ਰਾਗ ਦਾ ਦੁਸ਼ਮਨ ਮੰਨਿਆ ਜਾਂਦਾ ਹੈ, ਪਰ ਇਸ ਸੁਰ ਦਾ ਪ੍ਰਯੋਗ ਰਾਗ ਦੀ ਸੁੰਦਰਤਾ ਵਧਾਉਣ ਲਈ ਕਦੀ-ਕਦੀ ਕੁਸ਼ਲਤਾ ਪੂਰਵਕ ਕੀਤਾ ਜਾਂਦਾ ਹੈ। ਰਾਗਾਂ ਵਿਚ ਵਰਜਿਤ ਹੋਣ ਵਾਲੇ ਸੁਰਾਂ ਵਿੱਚੋਂ ਕੁਝ ਸੁਰ ਇਹੋ ਜਿਹੇ ਹੁੰਦੇ ਹਨ ਜਿਹਨਾਂ ਨੂੰ ਲਗਾਉਣ ਨਾਲ ਰਾਗ ਦੀ ਵਿਚਿੱਤਰਤਾ ਵਧਦੀ ਹੈ। ਕੁਝ ਰਾਗਾਂ ਵਿਚ ਵਿਵਾਦੀ ਸੁਰਾਂ ਨੇ ਮਹੱਤਵਪੂਰਣ ਸਥਾਨ ਗ੍ਰਹਿਣ ਕਰ ਲਿਆ ਹੈ। ਜਿਵੇਂ ਕਿ ਹਮੀਰ, ਕੇਦਾਰ, ਕਾਮੋਦ ਆਦਿਕ ਰਾਗਾਂ ਵਿਚ ਕੋਮਲ ਨਿਸ਼ਾਦ ਦਾ ਪ੍ਰਯੋਗ ਬਹੁਤ ਹੁੰਦਾ ਹੈ ਅਤੇ ਇਹਨਾਂ ਰਾਗਾਂ ਵਿਚ ਕੋਮਲ ਨਿਸ਼ਾਦ ਵਿਵਾਦੀ ਸੁਰ ਨਾ ਹੋ ਕੇ ਅਨੁਵਾਦੀ ਸੁਰ ਦਾ ਰੂਪ ਹੋ ਗਿਆ ਹੈ। ਗਾਇਕ ਜ਼ਿਆਦਾਤਰ ਹਮੀਰ ਵਿਚ 'ਗ ਮ ਧ ਨੀ ਧ ਮੇ ਧ' ਅਤੇ ਕੇਦਾਰ ਵਿਚ 'ਮੇ ਪ ਧ ਨੀ ਧ ਪ, ਮੇ ਪ ਧ ਨੀ' ਕਰਦੇ ਸੁਣੇ ਜਾਂਦੇ ਹਨ। ਇਸੇ ਪ੍ਰਕਾਰ ਕਾਮੋਦ, ਛਾਇਆ-ਨਟ ਅਤੇ ਗੌੜ-ਸਾਰੰਗ ਆਦਿਕ ਰਾਗਾਂ ਵਿਚ ਵੀ ਵਿਵਾਦੀ ਸੁਰ ਕੋਮਲ ਨਿਸ਼ਾਦ ਨੂੰ ਅਨੁਵਾਦੀ ਸੁਰ ਦਾ ਸਥਾਨ ਪ੍ਰਾਪਤ ਹੈ।

ਵਰਤਮਾਨ ਸਮੇਂ ਵਿਚ ਕਈ ਰਾਗਾਂ ਵਿਚ ਅਨੇਕਾਂ ਸੁਰ ਜੋ ਕਿ ਉਹਨਾਂ ਦੇ ਨਹੀਂ ਹਨ, ਜ਼ਿਆਦਾਤਰ ਪ੍ਰਯੋਗ ਵਿਚ ਲਿਆਏ ਜਾਂਦੇ ਹਨ। ਪੀਲੂ, ਕਾਫੀ, ਭੈਰਵੀ ਆਦਿਕ ਰਾਗਾਂ ਵਿਚ ਅਨੇਕਾਂ ਸੁਰ ਵਿਵਾਦੀ ਸੁਰ ਦੇ ਰੂਪ ਵਿਚ ਪ੍ਰਯੋਗ ਕੀਤੇ ਜਾਂਦੇ ਹਨ। ਇਥੋਂ ਤਕ ਕਿ ਭੈਰਵੀ ਅਤੇ ਪੀਲੂ ਰਾਗਾਂ ਵਿਚ ਤਾਂ ਬਾਰਾਂ ਸੁਰਾਂ ਹੀ ਲਗਾਉਣ ਦਾ ਪ੍ਰਚਾਰ ਹੋ ਗਿਆ ਹੈ। ਜਿਵੇਂ ਕਿ ਰਾਗ ਪੀਲੂ ਵਿਚ ਸ਼ੁੱਧ ਧੈਵਤ ਦਾ ਪ੍ਰਯੋਗ 'ਨੀ, ਧ ਪ ਗੁ ਰੇ ਸਾ ਨ਼ੀ, ਪ਼ ਧ਼ੁ ਨ਼ੀ ਸਾ' ਅਤੇ ਰਾਗ ਭੈਰਵੀ ਵਿਚ ਸ਼ੁੱਧ ਰਿਸ਼ਭ ਅਤੇ ਤੀਬਰ ਮੱਧਮ ਦਾ ਪ੍ਰਯੋਗ 'ਸਾ ਰੁੇ ਗੁ ਮ, ਪ ਮੇ ਗੁ ਸਾ, ਰੁੇ ਸਾ, ਗੁ ਮ ਧੁ ਪ ਮੇ ਗੁ, ਸਾ ਰੁੇ ਸਾ, ਧ਼ੁ ਨ਼ੀ, ਸਾ ਰੇ ਗੁ, ਸਾ ਰੁੇ ਸਾ,' ਆਦਿਕ। ਇਸੇ ਪ੍ਰਕਾਰ ਅਨੇਕਾਂ ਰਾਗਾਂ ਵਿਚ ਵਿਵਾਦੀ ਸੁਰ ਦਾ ਪ੍ਰਯੋਗ ਰਾਗ ਦੀ ਸੁੰਦਰਤਾ ਵਧਾਉਣ ਲਈ ਕੀਤਾ ਜਾਂਦਾ ਹੈ ਪਰ ਪ੍ਰਯੋਗ ਕਰਨ ਵਿਚ ਰਾਗ ਦੇ ਸਰੂਪ ਦਾ ਧਿਆਨ ਰੱਖਣਾ ਬਹੁਤ ਜ਼ਰੂਰੀ ਹੈ।

ਤਿਰੋਭਾਵ : ਰਾਗ ਦਾ ਵਿਸਥਾਰ ਕਰਦੇ ਹੋਏ ਕੁਸ਼ਲ ਗਾਇਕ ਕਦੀ-ਕਦੀ ਸਮ-ਪ੍ਰਕ੍ਰਿਤੀ ਰਾਗ ਦੀ ਛਾਇਆ ਵਿਖਾ ਕੇ ਸੁਣਨ ਵਾਲਿਆਂ ਦੇ ਮਨਾਂ ਉਪਰ ਹੈਰਾਨੀ ਭਰਿਆ ਭਾਵ ਉਤਪੰਨ ਕਰ ਦਿੰਦੇ ਹਨ, ਇਸ ਸਮੇਂ ਸਰੋਤਾਗਣ ਦੂਸਰੇ ਰਾਗ ਦੀ ਝਲਕ ਸਪੱਸ਼ਟ ਸੁਣਦੇ ਹਨ, ਇਸ ਕ੍ਰਿਆ ਨੂੰ 'ਤਿਰੋਭਾਵ' ਕਹਿੰਦੇ ਹਨ ਪਰ ਇਹ ਤਿਰੋਭਾਵ ਬਹੁਤ ਘੱਟ

ਸਮੇਂ ਵਿਚ ਹੀ ਅਸਲੀ ਰਾਗ ਦੇ ਮੁਖ ਸੁਰਾਂ ਦੁਆਰਾ ਨਸ਼ਟ ਕਰ ਦਿੱਤਾ ਜਾਂਦਾ ਹੈ।

ਕਦੀ-ਕਦੀ ਇਸ ਤਰ੍ਹਾਂ ਵੀ ਹੁੰਦਾ ਹੈ ਕਿ ਰਾਗ ਵਿਸਥਾਰ ਕਰਦੇ ਹੋਏ ਉਸੇ ਰਾਗ ਦੇ ਕੁਝ ਸੁਰ ਇਹੋ ਜਿਹੇ ਆਪਣੇ ਆਪ ਲੱਗ ਜਾਂਦੇ ਹਨ, ਜਿਸ ਨਾਲ ਸਮ-ਪ੍ਰਕ੍ਰਿਤੀ ਰਾਗਾਂ ਦੀ ਛਾਇਆ ਉਤਪੰਨ ਹੋ ਜਾਂਦੀ ਹੈ, ਤਦ ਜਲਦੀ ਹੀ ਸਿਆਣੇ ਗਵੱਈਏ ਖ਼ਾਸ ਸੁਰਾਂ ਸੰਗਤੀਆਂ ਦੁਆਰਾ ਇਸ ਛਾਇਆ ਨੂੰ ਨਸ਼ਟ ਕਰਦਾ ਹੈ। ਇਸ ਪ੍ਰਕਾਰ ਤਿਰੋਭਾਵ ਸਾਧਾਰਣ ਦੋ ਪ੍ਰਕਾਰ ਨਾਲ ਹੁੰਦਾ ਹੈ:

1. ਉਸ ਰਾਗ ਨਾਲ ਮਿਲਦੇ-ਜੁਲਦੇ ਸੁਰ ਲੱਗਣ ਵਾਲੇ ਰਾਗਾਂ ਦੀ ਛਾਇਆ ਆਉਣ ਨਾਲ।

2. ਰਾਗ ਦੇ ਭਿੰਨ-ਭਿੰਨ ਸੁਰਾਂ ਦੇ ਪ੍ਰਯੋਗ ਕਰਨ ਨਾਲ ਰਾਗ ਦਾ ਰੂਪ ਬਦਲ ਜਾਣ ਨਾਲ।

**ਆਵਿਰਭਾਵ :** ਰਾਗ ਵਿਸਥਾਰ ਵਿਚ ਜਦ ਕੋਈ ਸਮ-ਪ੍ਰਕ੍ਰਿਤੀ ਰਾਗਾਂ ਦੀ ਝਲਕ ਸਪੱਸ਼ਟ ਹੋ ਜਾਂਦੀ ਹੈ ਜਾਂ ਉਸ ਰਾਗ ਦੇ ਵੱਖੋ-ਵੱਖਰੇ ਸੁਰਾਂ ਨਾਲ ਰਾਗ ਦਾ ਸਰੂਪ ਬਦਲ ਜਾਂਦਾ ਹੈ, ਤਦ ਸਿਆਣਾ ਗਾਇਕ ਜਲਦੀ ਨਾਲ ਰਾਗ ਦੇ ਮੁੱਖ ਸੁਰਾਂ ਨੂੰ ਲਗਾ ਕੇ ਫਿਰ ਸੁਣਨ ਵਾਲਿਆਂ ਦੇ ਮਨ ਵਿਚ ਆਪਣੇ ਪਹਿਲੇ ਰਾਗ ਦਾ ਸਰੂਪ ਪ੍ਰਗਟ ਕਰਦਾ ਹੈ। ਦੂਸਰੇ ਸ਼ਬਦਾਂ ਵਿਚ ਅਸੀਂ ਕਹਿ ਸਕਦੇ ਹਾਂ ਕਿ ਰਾਗ ਦੇ ਤਿਰੋਭਾਵ ਹੋਣ 'ਤੇ ਇਹ ਜ਼ਰੂਰੀ ਹੋ ਜਾਂਦਾ ਹੈ ਕਿ ਉਸ ਤਿਰੋਭਾਵ ਨੂੰ ਰਾਗ ਦੇ ਪ੍ਰਮੁੱਖ ਸੁਰ-ਸੰਗਤੀਆਂ ਦੁਆਰਾ ਜਲਦੀ ਹੀ ਨਸ਼ਟ ਕੀਤਾ ਜਾਵੇ, ਜਿਸ ਨਾਲ ਸਰੋਤਾਵਾਂ ਦੇ ਮਨ ਤੋਂ ਮਿਲਦੇ-ਜੁਲਦੇ ਰਾਗ ਦਾ ਸਰੂਪ ਦੂਰ ਹੋ ਜਾਵੇ। ਇਸ ਪ੍ਰਕਾਰ ਤਿਰੋਭਾਵ ਨੂੰ ਦੂਰ ਕਰਨ ਦੇ ਪ੍ਰਯੋਗ ਨੂੰ ਅਵਿਰਭਾਵ ਕਿਹਾ ਜਾਂਦਾ ਹੈ।

ਰਾਗ ਵਿਸਥਾਰ ਵਿਚ ਤਿਰੋਭਾਵ ਅਤੇ ਆਵਿਰਭਾਵ ਇਕੱਠੇ ਇਕ ਤੋਂ ਬਾਅਦ ਦੂਸਰੇ ਦਾ ਪ੍ਰਯੋਗ ਹੁੰਦਾ ਹੈ ਅਰਥਾਤ ਜਿਉਂ ਹੀ ਰਾਗ ਵਿਚ ਤਿਰੋਭਾਵ ਹੋਇਆ, ਤਿਉਂ ਹੀ ਗਾਇਕ ਸਮ-ਪ੍ਰਕ੍ਰਿਤੀ ਰਾਗ ਦਾ ਸਰੂਪ ਜਾਂ ਝਲਕ ਦੂਰ ਕਰਨ ਲਈ ਆਵਿਰਭਾਵ ਕਰਦਾ ਹੈ। ਸੋ ਤਿਰੋਭਾਵ ਅਤੇ ਆਵਿਰਭਾਵ ਦੀਆਂ ਕੁਝ ਉਦਾਹਰਣਾਂ ਇਸ ਪ੍ਰਕਾਰ ਹਨ :

1. ਰਾਗ ਬਿਹਾਗ ਵਿਚ ਸਮ-ਪ੍ਰਕ੍ਰਿਤੀ ਰਾਗ ਦਾ ਤਿਰੋਭਾਵ ਅਤੇ ਆਵਿਰਭਾਵ ਇਸ ਪ੍ਰਕਾਰ ਹੋਵੇਗਾ :

**ਰਾਗ ਬਿਹਾਗ :** ਗ ਮ ਗ, ਗ ਮ ਪ, ਨੀ, ਧ ਪ, ਮੰ ਪ, ਗ ਮ ਗ, ਗ ਮ ਪ ਨੀ ਸਾਂ।

**ਰਾਗ ਸ਼ੰਕਰਾ ਦਾ ਤਿਰੋਭਾਵ :** ਸਾਂ, ਨੀ ਪ, ਪ ਗ, ਗ ਪ, ਰੇ ਗ ਰੇ ਸਾ।

**ਆਵਿਰਭਾਵ :** ਸਾ ਮ ਗ, ਪ ਧ, ਗ ਮ ਗ, ਰੇ ਸਾ।

2. ਰਾਗ ਭੈਰਵੀ : ਗੁ ਮ ਧੁ, ਨੁੀ ਸਾਂ, ਰੁੇ ਸਾਂ, ਨੁੀ ਸਾਂ, ਧੁ ਪ।

**ਰਾਗ ਮਾਲਕੌਂਸ ਦਾ ਤਿਰੋਭਾਵ :** ਧੁ ਮ ਗੁ, ਸਾ ਗੁ, ਮ ਗੁ।

**ਆਵਿਰਭਾਵ :** ਸਾ ਰੁੇ ਸਾ, ਗੁ ਮ ਧੁ, ਪ ਮ ਗੁ ਮ, ਗੁ ਰੁੇ ਸਾ।

ਦੂਸਰੇ ਪ੍ਰਕਾਰ ਨਾਲ ਤਿਰੋਭਾਵ ਤਦ ਹੁੰਦਾ ਹੈ, ਜਦ ਰਾਗ ਦੇ ਵੱਖੋ-ਵੱਖਰੇ ਸੁਰਾਂ ਨਾਲ ਰਾਗ ਦਾ ਸਰੂਪ ਲੁਕ ਜਾਂਦਾ ਹੈ। ਜਿਵੇਂ ਰਾਗ ਖਮਾਜ ਦਾ ਤਿਰੋਭਾਵ ਅਤੇ ਆਵਿਰਭਾਵ ਇਸ ਪ੍ਰਕਾਰ ਹੈ :

**ਰਾਗ ਖਮਾਜ :** ਗ ਮ ਪ, ਨੁੀ ਧ, ਮ ਪ ਧ, ਮ ਗ, ਗ ਮ ਪ ਧ ਨੀ ਸਾਂ।

**ਤਿਰੋਭਾਵ :** ਨੁੀ ਪ, ਮ ਗ ਮ, ਸਾ ਗ ਰੇ ਨੁੀ, ਸਾ ਗ ਮ।

**ਆਵਿਰਭਾਵ :** ਗ ਮ ਪ, ਧ ਨੁੀ ਧ, ਮ ਪ ਧ, ਮ ਗ।

# ਸੁਸਥਾਨ ਨਿਯਮ ਦਾ ਆਲਾਪ

ਪੁਰਾਤਨ ਕਾਲ ਵਿਚ ਆਲਾਪ ਗਾਇਨ ਵਿਚ ਇਕ ਖ਼ਾਸ ਨਿਯਮ ਪ੍ਰਚਲਿਤ ਸੀ, ਜਿਸ ਨੂੰ ਸੁਸਥਾਨ ਨਿਯਮ ਕਹਿੰਦੇ ਸਨ। ਇਸ ਨਿਯਮ ਦੇ ਅਨੁਸਾਰ ਰਾਗ ਦਾ ਸਾਰਾ ਵਿਸਥਾਰ ਅੰਸ਼ ਜਾਂ ਵਾਦੀ ਸੁਰ 'ਤੇ ਨਿਰਭਰ ਰਹਿੰਦਾ ਸੀ। ਅੰਸ਼ ਸੁਰ ਤੋਂ ਇਲਾਵਾ ਸ਼ੁੱਧ ਸੁਰ ਵੀ ਨਿਸਚਿਤ ਸਨ। ਜਿਹਨਾਂ ਉੱਤੇ ਵਿਸ਼ਰਾਮ ਕੀਤੀ ਜਾਂਦੀ ਸੀ ਅਰਥਾਤ ਆਲਾਪ ਆਰੰਭ ਕਰਨ ਦੇ ਸਥਾਨ ਤੋਂ ਲੈ ਕੇ ਉਸ ਦੀ ਸਮਾਪਤੀ ਤਕ ਦੇ ਸੁਰ ਨਿਸਚਿਤ ਸਨ। ਇਹੋ ਜਿਹੇ ਸੁਰਾਂ ਨੂੰ ਸੁਸਥਾਨਾਂ ਦੇ ਨਾਵਾਂ ਨਾਲ ਪੁਕਾਰਿਆ ਜਾਂਦਾ ਸੀ ਅਤੇ ਸੁਸਥਾਨ ਦੇ ਵਿਚ ਰਾਗ ਦੇ ਲੱਛਣ ਦਾ ਪਾਲਨ ਕਰਦੇ ਹੋਏ ਆਲਾਪ ਨੂੰ ਮੁੱਖ ਚਾਰ ਹਿੱਸਿਆਂ ਵਿਚ ਵੰਡ ਦਿੱਤਾ ਜਾਂਦਾ ਸੀ, ਜਿਸ ਨੂੰ ਸੁਸਥਾਨ ਨਿਯਮ ਕਹਿੰਦੇ ਸਨ। ਚਾਰੋਂ ਸੁਸਥਾਨ ਨਿਯਮਾਂ ਦਾ ਪਾਲਨ ਇਕ ਤੋਂ ਬਾਅਦ ਦੂਸਰੇ ਦਾ ਕ੍ਰਮਵਾਰ ਹੁੰਦਾ ਸੀ। *ਸੰਗੀਤ ਰਤਨਾਕਰ* ਨੇ ਇਸ ਦਾ ਵਰਣਨ ਇਸ ਪ੍ਰਕਾਰ ਕੀਤਾ ਹੈ ਅਤੇ ਚਾਰ ਸੁਸਥਾਨ ਦੇ ਨਿਯਮ ਇਸ ਪ੍ਰਕਾਰ ਹਨ :

**1. ਸਥਾਈ ਸੁਰ :** ਰਾਗ ਦਾ ਵਾਦੀ ਜਾਂ ਅੰਸ਼ ਸੁਰ ਸਥਾਈ ਸੁਰ ਕਹਿਲਾਂਦਾ ਸੀ। ਰਾਗ ਵਿਚ ਇਸ ਸੁਰ ਦਾ ਖ਼ਾਸ ਮਹੱਤਵ ਸੀ, ਰਾਗ ਦਾ ਆਲਾਪ ਵੀ ਇਸੇ ਸੁਰ ਤੋਂ ਆਰੰਭ ਕੀਤਾ ਜਾਂਦਾ ਸੀ। ਇਸ ਸੁਰ ਨੂੰ ਵਾਰ-ਵਾਰ ਗਾ ਕੇ ਰਾਗ ਦਾ ਸਰੂਪ ਸਪੱਸ਼ਟ ਕੀਤਾ ਜਾਂਦਾ ਸੀ।

ਵਰਤਮਾਨ ਸਮੇਂ ਵਿਚ ਵੀ ਅੰਸ਼ ਜਾਂ ਵਾਦੀ ਸੁਰ ਦਾ ਬਹੁਤ ਮਹੱਤਵ ਹੈ। ਜਿਵੇਂ ਰਾਗ ਬਿਹਾਗ ਅਤੇ ਗੰਧਾਰ ਅਤੇ ਰਾਗ ਕਾਫੀ ਵਿਚ ਪੰਚਮ ਸੁਰ ਆਦਿਕ। ਆਲਾਪ ਕਰਨ ਵੇਲੇ ਸਭ ਤੋਂ ਪਹਿਲਾਂ ਸਥਾਈ ਸੁਰਾਂ ਤੋਂ ਆਲਾਪ ਸ਼ੁਰੂ ਕਰ ਕੇ ਦ੍ਵਯਰਧ ਸੁਰ ਤੋਂ ਨੀਚੇ ਤਕ ਹੀ ਵਿਸਥਾਰ ਕੀਤਾ ਜਾ ਸਕਦਾ ਸੀ ਅਤੇ ਮੰਦਰ ਸਪਤਕ ਵਿਚ ਆਪਣੀ ਇੱਛਾ ਅਨੁਸਾਰ ਵਿਸਥਾਰ ਕੀਤਾ ਜਾਂਦਾ ਸੀ।

**2. ਦ੍ਵਯਰਧ ਸੁਰ :** ਸਥਾਈ ਸੁਰ ਤੋਂ ਚੌਥਾ ਸੁਰ ਦ੍ਵਯਰਧ ਸੁਰ ਕਹਿਲਾਂਦਾ ਸੀ। ਇਸ ਸੁਰ ਦਾ ਮਹੱਤਵ ਸਥਾਈ ਸੁਰ ਤੋਂ ਘੱਟ ਅਤੇ ਬਾਕੀ ਸੁਰਾਂ ਤੋਂ ਜ਼ਿਆਦਾ ਹੁੰਦਾ ਸੀ। ਆਧੁਨਿਕ ਸਮੇਂ ਵਿਚ ਅਸੀਂ ਇਹੋ ਜਿਹੇ ਸੁਰ ਨੂੰ ਸੰਵਾਦੀ ਸੁਰ ਕਹਿੰਦੇ ਹਾਂ, ਕਿਉਂਕਿ ਸੰਵਾਦੀ ਸੁਰ ਵਾਦੀ ਸੁਰ ਤੋਂ ਚੌਥਾ ਸੁਰ ਉਪਰ ਜਾਂ ਨੀਵਾਂ ਹੁੰਦਾ ਹੈ। ਜਿਵੇਂ ਰਾਗ ਬਿਹਾਗ ਵਿਚ ਨਿਸ਼ਾਦ ਅਤੇ ਰਾਗ ਕਾਫੀ ਵਿਚ ਸ਼ੜਜ ਸੁਰ ਸੰਵਾਦੀ ਹੈ। ਆਲਾਪ ਵਿਚ ਵੀ ਦੂਸਰੇ ਸੁਸਥਾਨ ਦ੍ਵਯਰਧ ਸੁਰ ਤਕ ਹੀ ਆਲਾਪ ਕੀਤਾ ਜਾਂਦਾ ਸੀ।

**3. ਦ੍ਵਿਗੁਣ ਸੁਰ :** ਸਥਾਈ ਸੁਰ ਤੋਂ ਅੱਠਵਾਂ ਸੁਰ ਦ੍ਵਿਗੁਣ ਸੁਰ ਕਹਿਲਾਂਦਾ ਸੀ। ਦ੍ਵਿਗੁਣ ਦਾ ਅਰਥ ਹੈ ਦੁਗਣਾ ਅਰਥਾਤ ਸਥਾਈ ਸੁਰ ਤੋਂ ਦੁਗਣਾ ਉੱਚਾ ਸੁਰ ਦ੍ਵਿਗੁਣ ਸੁਰ ਕਹਿਲਾਂਦਾ ਸੀ। ਇਹੋ ਜਿਹੇ ਸੁਰ ਨੂੰ ਤਾਰ ਸਪਤਕ ਦਾ ਸਥਾਈ ਸੁਰ ਕਹਿ ਸਕਦੇ ਹਾਂ। ਜਿਵੇਂ ਰਾਗ ਬਿਹਾਗ ਵਿਚ ਦ੍ਵਿਗੁਣ ਸੁਰ ਤਾਰ ਸਤਪਕ ਦਾ ਗੰਧਾਰ ਹੋਵੇਗਾ। ਆਲਾਪ ਵਿਚ ਅਤੇ ਤੀਸਰੇ ਸੁਸਥਾਨ ਵਿੱਚ ਅਰਧ ਸਥਿਤੀ ਸੁਰਾਂ ਦਾ ਆਲਾਪ ਕੀਤਾ ਜਾਂਦਾ ਸੀ।

4. **ਅਰਧ ਸਥਿਤ ਸੁਰ :** ਦ੍ਵਯਰਧ ਅਤੇ ਦ੍ਵਿਗੁਣ ਸੁਰਾਂ ਦੇ ਵਿਚਕਾਰਲੇ ਸੁਰ ਰਾਗ ਦੇ ਅਰਧ ਸਥਿਤ ਸੁਰ ਕਹਿਲਾਂਦੇ ਸਨ। ਉਦਾਹਰਣ ਲਈ ਰਾਗ ਬਿਹਾਗ ਦਾ ਦ੍ਵਯਰਧ ਸੁਰ ਨਿਸ਼ਾਦ ਹੈ ਅਤੇ ਦ੍ਵਿਗੁਣ ਸੁਰ ਤਾਰ ਸਪਤਕ ਦਾ ਗੰਧਾਰ ਹੈ।

## ਆਲਾਪ

ਕਿਸੇ ਰਾਗ ਦੇ ਸੁਰਾਂ ਦਾ ਉਸ ਦੇ ਵਾਦੀ, ਸੰਵਾਦੀ ਅਤੇ ਖ਼ਾਸ ਸੁਰਾਂ ਨੂੰ ਵਿਖਾਉਂਦੇ ਹੋਏ ਵਿਸਥਾਰ ਕਰਨਾ ਅਤੇ ਨਾਲ ਹੀ ਉਸ ਨੂੰ ਵਰਣ, ਗਮਕ, ਅਲੰਕਾਰ ਆਦਿਕ ਨਾਲ ਸਜਾਉਣਾ ਆਲਾਪ ਕਹਿਲਾਂਦਾ ਹੈ। ਰਾਗ ਦਾ ਸਰੂਪ ਸਪੱਸ਼ਟ ਕਰਨ ਲਈ ਉਸ ਦੇ ਸੁਰਾਂ ਨੂੰ ਸਜਾ-ਸਜਾ ਕੇ ਧੀਮੀ ਲੈਅ ਵਿਚ ਉਸ ਦਾ ਆਲਾਪ ਕਰਦੇ ਹਨ। ਆਲਾਪ ਦੁਆਰਾ ਗਾਇਕ ਜਾਂ ਵਾਦਕ ਰਾਗ ਦੇ ਖ਼ਾਸ ਸੁਰਾਂ ਦਾ ਸਰੂਪ ਸਰੋਤਾਵਾਂ ਦੇ ਸਨਮੁੱਖ ਪ੍ਰਗਟ ਕਰਦਾ ਹੈ ਅਤੇ ਆਪਣੇ ਦਿਲ ਦੀਆਂ ਭਾਵਨਾਵਾਂ ਨੂੰ ਰਾਗ ਦੇ ਸੁਰਾਂ ਦੁਆਰਾ ਦੂਸਰਿਆਂ ਤਕ ਪਹੁੰਚਾਂਦਾ ਹੈ। ਇਹ ਸਪੱਸ਼ਟ ਹੈ ਕਿ ਆਲਾਪ ਭਾਵ ਪ੍ਰਧਾਨ ਹੁੰਦੇ ਹਨ।

ਆਧੁਨਿਕ ਆਲਾਪ ਦੋ ਪ੍ਰਕਾਰ ਦਾ ਹੁੰਦਾ ਹੈ। ਇਕ ਤਾਂ ਗੀਤ ਗਾਉਣ ਤੋਂ ਪਹਿਲਾਂ ਤਾਨ ਰਹਿਤ ਹੁੰਦਾ ਹੈ, ਜਿਸ ਨੂੰ ਗਾਇਕ ਨੋਮ, ਤੋਮ, ਤਾ, ਨਾ, ਰੀ, ਦੀਮ ਤਾਨਾਂ ਆਦਿਕ ਸ਼ਬਦਾਂ ਦੁਆਰਾ ਜਾਂ ਆਕਾਰ ਵਿਚ ਗਾਉਂਦਾ ਹੈ ਅਤੇ ਦੂਸਰਾ ਗੀਤ ਦੇ ਨਾਲ ਤਾਲ ਵਿਚ ਬੰਨ੍ਹਿਆ ਹੁੰਦਾ ਹੈ, ਜਿਸ ਨੂੰ ਗਾਇਕ ਆਕਾਰ ਵਿਚ ਜਾਂ ਗੀਤ ਦੇ ਬੋਲਾਂ ਨਾਲ ਗਾਉਂਦਾ ਹੈ। ਪ੍ਰਾਚੀਨ ਸਮੇਂ ਵਿਚ ਆਲਾਪ ਕਰਨ ਦੇ ਕਈ ਪ੍ਰਕਾਰ ਪ੍ਰਚਲਿਤ ਸਨ ਜੋ ਕਿ ਰਾਗਾਲਾਪ, ਰੂਪਕਾਲਾਪ, ਆਲਾਪਿਤ-ਗਾਨ ਆਦਿਕ ਨਾਵਾਂ ਨਾਲ ਪੁਕਾਰੇ ਜਾਂਦੇ ਸਨ। ਇਸ ਲਈ ਅਰਧ-ਸਥਿਤ ਸੁਰ ਤਾਰ ਸ਼ੜਜ ਅਤੇ ਤਾਰ ਰਿਸ਼ਭ ਹੋਏ। ਆਲਾਪ ਕਰਨ ਵੇਲੇ ਚੌਥੇ ਅੰਤਮ ਸ੍ਵਸਥਾਨ ਨਿਯਮ ਵਿਚ ਦ੍ਵਿਗੁਣ ਅਤੇ ਉਸ ਦੇ ਉਪਰ ਦੇ ਸੁਰਾਂ ਦਾ ਆਲਾਪ ਕਰਨ ਤੋਂ ਬਾਅਦ ਸਥਾਈ ਸੁਰ 'ਤੇ ਨਿਆਸ ਕੀਤਾ ਜਾਂਦਾ ਸੀ। ਇਸ ਪ੍ਰਕਾਰ ਸ੍ਵਸਥਾਨ ਨਿਯਮ ਦਾ ਆਲਾਪ ਸਮਾਪਤ ਹੁੰਦਾ ਸੀ ਪਰ ਅੱਜ-ਕੱਲ੍ਹ ਇਸ ਦਾ ਪ੍ਰਚਾਰ ਨਹੀਂ ਹੈ।

## ਆਲਾਪ ਦੇ ਨਿਯਮ

ਪ੍ਰਾਚੀਨ ਸਮੇਂ ਵਿਚ ਰਾਗਾਲਾਪ, ਉਪਰ ਲਿਖੇ ਨਿਯਮਾਂ ਦੇ ਅਨੁਸਾਰ ਹੀ ਕਰਨਾ ਪੈਂਦਾ ਸੀ। ਗਾਇਕ ਜਾਂ ਵਾਦਕ ਆਪਣੀ ਮਰਜ਼ੀ ਨਾਲ ਕਿਸੇ ਸੁਰ 'ਤੇ ਵੀ ਨਿਆਸ ਆਦਿ ਨਹੀਂ ਕਰ ਸਕਦਾ ਸੀ। ਆਰੰਭ ਵਿਚ ਗਾਇਕ ਜਾਂ ਵਾਦਕ ਸਥਾਈ ਸੁਰ ਨੂੰ ਵਾਰ-ਵਾਰ ਵਿਖਾ ਕੇ ਰਾਗ ਸਪੱਸ਼ਟ ਕਰਦਾ ਸੀ ਅਤੇ ਕੇਵਲ ਦ੍ਵਯਰਧ ਸੁਰ ਤਕ ਹੀ ਸੁਰਾਂ ਦਾ ਵਿਸਥਾਰ ਕਰ ਸਕਦਾ ਸੀ ਪਰ ਨੀਚੇ ਮੰਦਰ ਸਪਤਕ ਸੁਰਾਂ ਵਿਚ ਵਿਸਥਾਰ ਕਰਨ ਦੀ ਉਸ ਨੂੰ ਖੁੱਲ੍ਹ ਹੁੰਦੀ ਸੀ। ਆਲਾਪ ਦੇ ਦੂਸਰੇ ਭਾਗ ਵਿਚ ਗਾਇਕ ਸੁਰਾਂ ਦਾ ਵਿਸਥਾਰ ਦ੍ਵਿਗੁਣ ਸੁਰ ਤਕ ਹੀ ਕਰ-ਸਕਦਾ ਸੀ। ਇਹਨਾਂ ਨਿਯਮਾਂ ਦਾ ਪਾਲਣ ਅਜੋਕੇ ਯੁਗ ਵਿਚ ਨਹੀਂ ਹੁੰਦਾ। ਇਸ ਲਈ ਉਦਾਹਰਣ ਦੇ ਕੇ ਇਹ ਦੱਸਣਾ ਕਿ ਉਪਰ ਲਿਖੇ ਸ੍ਵਸਥਾਨਾਂ ਦਾ ਕਿਸ ਪ੍ਰਕਾਰ ਪਾਲਣ ਕੀਤਾ ਜਾਂਦਾ ਸੀ, ਕੁਝ ਔਖਾ ਹੀ ਕੰਮ ਹੈ। ਕੇਵਲ ਪ੍ਰਾਚੀਨ ਗ੍ਰੰਥਾਂ ਦੇ ਆਧਾਰ 'ਤੇ ਹੀ ਨਿਯਮਾਂ ਨੂੰ ਸਮਝਿਆ ਜਾ ਸਕਦਾ ਹੈ।

**ਬੋਲ ਆਲਾਪ -**

ਗਾਇਕ ਜਦ ਆਪਣਾ ਗਾਉਣ ਸ਼ੁਰੂ ਕਰਦਾ ਹੈ ਤਾਂ ਰਾਗ ਦੇ ਅਨੁਸਾਰ ਉਸ ਦੇ ਸੁਰਾਂ ਨੂੰ ਵਿਲੰਬਿਤ ਲੈਅ ਵਿਚ ਫੈਲਾਣ ਕਰ ਕੇ ਇਹ ਦੱਸਦਾ ਹੈ ਕਿ ਮੈਂ ਕਿਹੜਾ ਰਾਗ ਗਾ ਰਿਹਾ ਹਾਂ। ਆਲਾਪ ਨੂੰ ਸੁਰ ਵਿਸਥਾਰ ਵੀ ਕਹਿੰਦੇ ਹਨ। ਜਦ ਆਲਾਪ ਦੇ ਨਾਲ-ਨਾਲ ਗੀਤ ਦੇ ਬੋਲ ਵੀ ਬੋਲਦੇ ਹਨ ਤਾਂ ਉਸ ਨੂੰ ਬੋਲ ਆਲਾਪ ਕਹਿੰਦੇ ਹਨ।

**ਬੜ੍ਹਤ**

ਜਦੋਂ ਕੋਈ ਗਾਇਕ ਗਾਣਾ ਗਾਉਂਦੇ ਸਮੇਂ ਇਕ-ਇਕ ਜਾਂ ਦੋ-ਦੋ ਸੁਰਾਂ ਨੂੰ ਲੈਂਦੇ ਹੋਏ ਅਤੇ ਛੋਟੇ-ਛੋਟੇ ਸੁਰ ਸਮੁਦਾਇਆਂ ਨਾਲ ਵਧਦੇ ਹੋਏ ਵੱਡੀਆਂ-ਵੱਡੀਆਂ ਸੁਰ ਸੰਗਤੀਆਂ ਉੱਤੇ ਆ ਕੇ ਲੈਅ ਨੂੰ ਹੌਲੀ-ਹੌਲੀ ਵਧਾਉਂਦਾ ਹੈ ਅਤੇ ਫਿਰ ਬੋਲ ਤਾਨ, ਗਮਕ ਆਦਿਕ ਦਾ ਪ੍ਰਯੋਗ ਕਰਦਾ ਹੈ ਤਾਂ ਉਸ ਨੂੰ ਬੜ੍ਹਤ ਕਹਿੰਦੇ ਹਨ।

# ਤਾਨ

ਤਾਨ ਸ਼ਬਦ ਦਾ ਅਰਥ ਹੈ ਤਾਨ-ਨਾ ਜਾਂ ਵਿਸਤਾਰ ਕਰਨਾ। ਰਾਗ ਵਿਚ ਲੱਗਣ ਵਾਲੇ ਸੁਰਾਂ ਦਾ ਵਿਸਥਾਰ ਜਲਦੀ ਜਾਂ ਦ੍ਰੁਤ ਲੈਅ ਵਿਚ ਕਰਨਾ ਤਾਨ ਕਹਿਲਾਂਦੀ ਹੈ। ਜੇਕਰ ਆਲਾਪਾਂ ਨੂੰ ਦ੍ਰੁਤ ਲੈਅ ਵਿਚ ਗਾਇਆ ਜਾਂ ਵਜਾਇਆ ਜਾਵੇ ਤਾਂ ਉਹ ਹੀ ਤਾਨ ਕਹਿਲਾਵੇਗੀ। ਤਾਨ ਅਤੇ ਆਲਾਪ ਵਿਚ ਅੰਤਰ ਸਿਰਫ਼ ਲੈਅ ਦਾ ਹੈ। ਆਲਾਪ ਧੀਮੀ ਲੈਅ ਵਿਚ ਹੁੰਦੇ ਹਨ ਅਤੇ ਭਾਵ ਪ੍ਰਧਾਨ ਹੁੰਦੇ ਹਨ ਪਰ ਤਾਨ ਜਲਦ-ਲੈਅ ਵਿਚ ਹੁੰਦੀ ਹੈ ਅਤੇ ਚਮਤਕਾਰ ਅਤੇ ਕਲਾ ਪ੍ਰਧਾਨ ਹੁੰਦੀ ਹੈ।

ਤਾਨਾਂ ਵਾਸਤੇ ਅਭਿਆਸ ਦੀ ਜ਼ਿਆਦਾ ਜ਼ਰੂਰਤ ਹੁੰਦੀ ਹੈ। ਤਾਨਾਂ ਨੂੰ ਕਹਿਣ ਦੇ ਲਈ ਰਾਗ ਦੇ ਚੱਲਣ ਦੇ ਨਾਲ ਉਸ ਦੇ ਵਾਦੀ, ਸੰਵਾਦੀ ਅਤੇ ਵਰਜਿਤ ਸੁਰਾਂ ਦਾ ਧਿਆਨ ਰੱਖਣਾ ਅਤਿ ਜ਼ਰੂਰੀ ਹੈ। ਤਾਨਾਂ ਵਿਚ ਲੈਅ ਦਾ ਮਹੱਤਵ ਜ਼ਿਆਦਾ ਹੈ। ਇਸ ਲਈ ਦੁਗੁਣ, ਤਿਗੁਣ, ਚੌਗੁਣ, ਅੱਠਗੁਣ ਆਦਿਕ ਦੀਆਂ ਭਿੰਨ-ਭਿੰਨ ਪ੍ਰਕਾਰ ਦੀਆਂ ਤਾਨਾਂ ਲਈਆਂ ਜਾਂਦੀਆਂ ਹਨ। ਸੋ ਤਾਨਾਂ ਕਈ ਪ੍ਰਕਾਰ ਦੀਆਂ ਹੁੰਦੀਆਂ ਹਨ ਜੋ ਕਿ ਇਸ ਪ੍ਰਕਾਰ ਹਨ:

1. **ਸ਼ੁੱਧ ਜਾਂ ਸਪਾਟ ਤਾਨ :** ਜਿਸ ਤਾਨ ਵਿਚ ਸੁਰ ਕ੍ਰਮਵਾਰ ਹੋਣ, ਉਸ ਨੂੰ ਸ਼ੁੱਧ ਜਾਂ ਸਪਾਟ ਤਾਨ ਕਹਿੰਦੇ ਹਨ। ਇਸ ਤਾਨ ਲਈ ਬਹੁਤ ਤਿਆਰੀ ਦੀ ਲੋੜ ਹੈ। ਗਾਇਕ ਦੋ ਜਾਂ ਤਿੰਨ ਸਪਤਕਾਂ ਦੀ ਸਪਾਟ ਤਾਨ ਲੈਂਦੇ ਹਨ। ਇਸ ਤਾਨ ਦੀ ਤਰਤੀਬ ਇਸ ਪ੍ਰਕਾਰ ਹੋਵੇਗੀ: 'ਗ ਮ ਪ ਧ ਨੀ ਸਾ ਰੇ ਗਂ ਮਂ ਪਂ ਮਂ ਰੇਂ ਸਾਂ ਨੀ ਧ ਪ ਮ ਗ ਰੇ ਸਾ' ਆਦਿਕ।

2. **ਕੂਟ ਤਾਨ :** ਜਿਸ ਤਾਨ ਦੇ ਸੁਰ ਕ੍ਰਮਵਾਰ ਨਹੀਂ ਹੁੰਦੇ, ਉਸ ਨੂੰ ਕੂਟ ਤਾਨ ਕਹਿੰਦੇ ਹਨ। ਇਸ ਤਾਨ ਵਿਚ ਖ਼ਾਸ ਕ੍ਰਮ ਨਹੀਂ ਰਹਿੰਦਾ। ਜਿਵੇਂ 'ਗ ਰੇ ਗਪ ਪਗ ਪਧ ਸਾਂ ਪ ਪਪ ਗ ਰੇ ਰੇ ਗ ਪ ਪ ਗ, ਰੇ ਸਾ ਸਾ' ਆਦਿਕ।

3. **ਮਿਸ਼ਰ ਤਾਨ :** ਸਪਾਟ ਅਤੇ ਕੂਟ ਤਾਨ ਨੂੰ ਮਿਲਾਉਣ ਨਾਲ ਮਿਸ਼ਰ ਤਾਨ ਬਣਦੀ ਹੈ। ਇਸ ਤਾਨ ਵਿਚ ਵੀ ਕੋਈ ਖ਼ਾਸ ਨਿਯਮ ਨਹੀਂ ਹੁੰਦੇ। ਜਿਵੇਂ 'ਗ ਮ ਪ ਧ ਨੀ ਸਾਂ ਰੇਂ ਰੇਂ ਗਂ ਰੇਂ ਸਾਂ ਰੇਂ ਸਾਂ ਸਾਂ ਨੀ ਧ ਪ ਮ ਗ ਪ ਮ ਗ ਰੇ ਸਾ' ਆਦਿਕ।

4. **ਅਲੰਕਾਰਿਕ ਤਾਨ :** ਇਸ ਤਾਨ ਵਿਚ ਅਲੰਕਾਰਾਂ ਦੇ ਨਿਯਮਾਂ ਦਾ ਪਾਲਣ ਕੀਤਾ ਜਾਂਦਾ ਹੈ। ਜ਼ਿਆਦਾਤਰ ਆਰੋਹ ਅਤੇ ਅਵਰੋਹ ਦੋਨਾਂ ਵਿਚ ਇਕ ਹੀ ਨਿਯਮ ਅਨੁਸਾਰ ਸੁਰਾਂ ਦੀ ਰਚਨਾ ਹੁੰਦੀ ਹੈ। ਜਿਵੇਂ 'ਸਾਰੇ ਗਗ, ਰੇਗ ਮਮ, ਗਪ ਪਪ, ਮਪ ਧਧ, ਪਧ ਨੀ ਨੀ, ਧਨੀ ਸਾਂ ਸਾਂ, ਸਾਂਨੀ ਧਧ, ਨੀਧ ਪਪ, ਧਪ ਮਮ, ਪਮ ਗਗ, ਮਗ ਰੇਰੇ, ਗਰੇ ਸਾਸਾ' ਆਦਿਕ।

5. **ਵੱਕਰ ਤਾਨ :** ਵੱਕਰ ਰਾਗਾਂ ਵਿਚ ਸਪਾਟ ਤਾਨ ਦੀ ਜਗ੍ਹਾ ਉਪਰ ਵੱਕਰ ਤਾਨਾਂ

ਲਈਆਂ ਜਾਂਦੀਆਂ ਹਨ। ਇਸ ਤਾਨ ਵਿਚ ਸੁਰਾਂ ਦੀ ਚਾਲ ਵੱਕਰ ਹੁੰਦੀ ਹੈ। ਜਿਵੇਂ 'ਗਰੇ ਮਗ, ਪਮ॑ ਧਪ, ਨੀਧ, ਸਾਂਨੀ, ਰੇਂਸਾਂ, ਧਪ ਮਗ, ਰੇਗ ਰੇਸਾ, ਗਪ ਰੇਸਾ' ਆਦਿਕ।

**6. ਛੂਟ ਕੀ ਤਾਨ :** ਤਾਰ ਸਪਤਕ ਦੇ ਕਿਸੀ ਇਕ ਸੁਰ ਤੋਂ ਜਲਦੀ ਨਾਲ ਵਾਪਸ ਹੁੰਦੇ ਹੋਏ ਸਪਾਟ ਤਾਨ ਲੈਣ ਨੂੰ ਛੂਟ ਕੀ ਤਾਨ ਕਹਿੰਦੇ ਹਨ। ਇਸ ਤਾਨ ਨੂੰ ਲੈਣ ਦੇ ਲਈ ਗਾਇਕ ਦਾ ਤਾਲ ਉਪਰ ਅਧਿਕਾਰ ਹੋਣਾ ਬਹੁਤ ਜ਼ਰੂਰੀ ਹੈ। ਕਿਉਂਕਿ ਇਸ ਤਾਨ ਨੂੰ ਲੈਣ ਦੇ ਬਾਅਦ ਗੀਤ ਦਾ ਮੁਖੜਾ ਪਕੜਨਾ ਚਾਹੀਦਾ ਹੈ। ਜਿਵੇਂ '—ਪਂ— —ਪਂ ਮਂ ਗਂ ਰੇਂ ਸਾਂ ਨੀ ਧ ਪ ਮ ਗ ਰੇ ਸਾ' ਆਦਿਕ।

**7. ਜਬੜੇ ਦੀ ਤਾਨ :** ਜਬੜੇ ਦੀ ਕੋਈ ਖ਼ਾਸ ਤਾਨ ਨਹੀਂ ਹੁੰਦੀ, ਪਰ ਕਿਸੇ ਵੀ ਤਾਨ ਨੂੰ ਜਬੜੇ ਦੀ ਤਾਨ ਨਾਲ ਗਾਇਆ ਜਾਂਦਾ ਹੈ, ਤਦ ਉਹ ਜਬੜੇ ਦੀ ਤਾਨ ਕਹਿਲਾਂਦੀ ਹੈ।

**8. ਫਿਰਤ ਦੀ ਤਾਨ :** ਇਸ ਤਾਨ ਵਿਚ ਸੁਰਾਂ ਨੂੰ ਫਿਰਾਇਆ ਜਾਂਦਾ ਹੈ। ਜਿਵੇਂ 'ਪਪ ਧਪ ਮ॑ਧ ਪ ਮ॑ਧ ਪ ਧਧ ਪਪ ਮ॑ ਮ॑ ਮ॑ ਪ ਗਮ ਗਰੇ ਸਾਨ਼ੀ ਧ਼ਧ਼ ਰੇਸਾ ਨ਼ੀ ਸਾ' ਆਦਿਕ।

**9. ਦਾਨੇਦਾਰ ਤਾਨ :** ਇਹਨਾਂ ਤਾਨਾਂ ਵਿਚ ਕਣ ਦਾ ਬਹੁਤ ਪ੍ਰਯੋਗ ਹੁੰਦਾ ਹੈ। ਇਸ ਲਈ ਕੁਝ ਵਿਦਵਾਨ ਇਸ ਨੂੰ ਕਣ-ਯੁਕਤ ਤਾਨ ਵੀ ਕਹਿ ਕੇ ਪੁਕਾਰਦੇ ਹਨ। ਸਾਧਾਰਣ ਨਾਲੋਂ ਇਹ ਤਾਨ ਔਖੀ ਹੁੰਦੀ ਹੈ। ਕਿਉਂਕਿ ਹਰ ਇਕ ਦਾਣੇ ਵਿਚ ਝਟਕਾ ਨਹੀਂ ਦੇਣਾ ਚਾਹੀਦਾ ਅਤੇ ਮਧੁਰਤਾ ਨਾਲ ਹੀ ਹਰ ਇਕ ਤਾਨ ਨੂੰ ਕਹਿਣਾ ਪੈਂਦਾ ਹੈ, ਜਿਵੇਂ 'ਸਾ, ਸਾ ਨੀ ਸਾਂ ਗ ਗ ਰੇ ਮ ਪ, ਪ ਮ॑ ਪ ਧ ਧ ਪ ਗ ਗ ਰੇ ਰੇ ਸਾ ਨ਼ੀ ਧ ਨ਼ੀ ਰੇ ਰੇ ਸਾ' ਆਦਿਕ।

**10. ਗ਼ਮਕ ਦੀ ਤਾਨ :** ਗਮਕ ਦੇ ਸੁਰਾਂ ਦਾ ਪ੍ਰਯੋਗ ਜਿਸ ਤਾਨ ਵਿਚ ਹੁੰਦਾ ਹੈ, ਉਸ ਨੂੰ ਗਮਕ ਦੀ ਤਾਨ ਕਹਿੰਦੇ ਹਨ। ਇਸ ਤਾਨ ਦੇ ਸੁਰਾਂ ਨੂੰ ਕਹਿੰਦੇ ਹੋਏ ਉਹਨਾਂ ਨੂੰ ਅੰਦੋਲਤ ਕੀਤਾ ਜਾਂਦਾ ਹੈ ਅਤੇ ਉਹਨਾਂ ਨੂੰ ਛਾਤੀ ਉਪਰ ਜ਼ੋਰ ਦੇ ਕੇ ਕੱਢਿਆ ਜਾਂਦਾ ਹੈ। ਜ਼ਿਆਦਾਤਰ ਇਹ ਤਾਨਾਂ ਬਿਨਾਂ ਲੈਅ ਤੋਂ ਅਤੇ ਬਰਾਬਰ ਦੀਆਂ ਤਾਨਾਂ ਕਹਿਲਾਂਦੀਆਂ ਹਨ ਕਿਉਂਕਿ ਜਾਂ ਤਾਂ ਇਹਨਾਂ ਨੂੰ ਲੈਅ ਤੋਂ ਉਲਟ ਗਾਇਆ ਜਾਂਦਾ ਹੈ ਜਾਂ ਬਰਾਬਰ ਦੀ ਲੈਅ ਵਿਚ ਬੋਲਿਆ ਜਾਂਦਾ ਹੈ।

**11. ਬਰਾਬਰ ਦੀ ਤਾਨ :** ਜਦੋਂ ਤਾਨਾਂ ਨੂੰ ਗੀਤ ਦੇ ਬਰਾਬਰ ਦੀ ਲੈਅ ਵਿਚ ਲੈਂਦੇ ਹਨ ਤਾਂ ਉਸ ਨੂੰ ਬਰਾਬਰ ਦੀ ਤਾਨ ਕਹਿੰਦੇ ਹਨ।

**12. ਲੜੰਤ ਦੀ ਤਾਨ :** ਜਿਸ ਤਾਨ ਦੀ ਲੈਅ ਵਿਚ-ਵਿਚ ਬਦਲਦੀ ਰਹੇ, ਉਸ ਨੂੰ ਲੜੰਤ ਦੀ ਤਾਨ ਕਹਿੰਦੇ ਹਨ। ਜਿਵੇਂ ਕਦੀ ਦੁਗੁਣ ਵਿਚ, ਕਦੀ ਤਿਗੁਣ ਵਿਚ, ਕਦੀ ਚੌਗੁਣ ਵਿਚ ਅਤੇ ਕਦੀ ਬਰਾਬਰ ਦੀ ਲੈਅ ਆਦਿਕ ਵਿਚ ਹੋਣ। ਇਸ ਪ੍ਰਕਾਰ ਦੀਆਂ ਤਾਨਾਂ ਵਿਚ ਤਬਲੇ ਦੀ ਸੰਗਤ ਦੀ ਗੁੰਜਾਇਸ਼ ਜ਼ਿਆਦਾ ਰਹਿੰਦੀ ਹੈ। ਜਿਵੇਂ 'ਨ਼ੀਸਾਨ਼ੀਸਾ, ਰੇਰੇਰੇਰੇ, ਨ਼ੀਧ਼ਨ਼ੀਧ਼, ਸਾਸਾਸਾ, ਸਾ' ਆਦਿਕ।

**13. ਖਟਕੇ ਦੀ ਤਾਨ :** ਜਦ ਸੁਰਾਂ ਉੱਤੇ ਧੱਕਾ ਲਗਾਉਂਦੇ ਹੋਏ ਤਾਨ ਲਈ ਜਾਵੇ ਤਾਂ ਉਸ ਨੂੰ ਖਟਕੇ ਦੀ ਤਾਨ ਕਹਾਂਗੇ।

**14. ਝਟਕੇ ਦੀ ਤਾਨ :** ਜਦ ਤਾਨ ਦੁਗੁਣ ਵਿਚ ਜਾ ਰਹੀ ਹੋਵੇ ਅਤੇ ਅਚਾਨਕ ਵਿਚਕਾਰ ਚੌਗੁਣ ਦੀ ਚਾਲ ਵਿਚ ਜਾਣ ਲੱਗੇ ਤਾਂ ਉਸ ਨੂੰ ਝਟਕੇ ਦੀ ਤਾਨ ਕਹਿੰਦੇ

ਹਨ। ਜਿਵੇਂ 'ਸਾਰੇ ਗਮ ਪਧ ਨੀਸਾਂ ਨੀਧਪਮ ਸਾਰੇਗਮ ਪਧਨੀਸਾਂ, ਨੀਧਪਮ, ਗਰੇਸਾਨ੍ਹੀ' ਆਦਿਕ।

15. **ਅਚਰਕ ਤਾਨ :** ਜਿਸ ਤਾਨ ਵਿਚ ਹਰ ਇਕ ਦੋ-ਦੋ ਸੁਰ ਇੱਕੋ ਜਿਹੇ ਬੋਲੇ ਜਾਣ। ਜਿਵੇਂ 'ਸਾਸਾ ਰੇਰੇ ਗਗ ਮਮ ਪਪ ਧਧ' ਆਦਿਕ ਸੁਰ ਲੱਗਣ ਤਾਂ ਇਸ ਨੂੰ ਅਚਰਕ ਦੀ ਤਾਨ ਕਹਿੰਦੇ ਹਨ।

16. **ਸਰੋਕ ਤਾਨ :** ਜਿਸ ਤਾਨ ਵਿਚ ਚਾਰ-ਚਾਰ ਸੁਰ ਇਕੱਠੇ ਸਿਲਸਿਲੇਵਾਰ ਕਹੇ ਜਾਣ ਤਾਂ ਉਸ ਨੂੰ ਸਰੋਕ ਦੀ ਤਾਨ ਕਹਿੰਦੇ ਹਨ। ਜਿਵੇਂ 'ਸਾਰੇਗਮ, ਰੇਗਮਪ, ਗਮਪਧ, ਮਪਧਨੀ' ਆਦਿਕ।

17. **ਗਿਟਕਰੀ ਦੀ ਤਾਨ :** ਦੋ ਸੁਰਾਂ ਨੂੰ ਇਕੱਠੇ ਜਲਦੀ ਨਾਲ ਇਕ ਦੇ ਪਿੱਛੇ ਦੂਸਰਾ ਲਗਾਉਂਦੇ ਹੋਏ ਜਦ ਤਾਨ ਲਈ ਜਾਂਦੀ ਹੈ, ਤਦ ਉਸ ਨੂੰ ਗਿਟਕਰੀ ਦੀ ਤਾਨ ਕਹਿੰਦੇ ਹਨ। ਜਿਵੇਂ 'ਨ੍ਹੀਸਾ ਨ੍ਹੀਸਾ ਸਾਰੇ ਸਾਰੇ ਰੇਗ ਰੇਗ, ਗਮ ਗਮ, ਮਪ ਮਪ, ਪਧ ਪਧ ਨੀਸਾਂ ਨੀਸਾਂ' ਆਦਿਕ।

18. **ਹਲਕ ਦੀ ਤਾਨ :** ਜਦ ਗਾਇਕ ਆਪਣੀ ਜੀਭ ਨੂੰ ਕ੍ਰਮਵਾਰ ਅੰਦਰ ਬਾਹਰ ਚਲਾਉਂਦੇ ਹੋਏ ਤਾਨ ਲੈਂਦੇ ਹਨ, ਤਾਂ ਉਹ ਹਲਕ ਦੀਆਂ ਤਾਨਾਂ ਕਹੀਆਂ ਜਾਂਦੀਆਂ ਹਨ।

19. **ਪਲਟ ਦੀ ਤਾਨ :** ਕਿਸੇ ਤਾਨ ਨੂੰ ਲੈਂਦੇ ਹੋਏ ਅਵਰੋਹ ਕਰ ਕੇ ਵਾਪਸ ਆਉਣ ਨੂੰ ਪਲਟ ਦੀ ਤਾਨ ਜਾਂ ਪਲਟਾ ਦੀ ਤਾਨ ਕਹਿੰਦੇ ਹਨ। ਜਿਵੇਂ 'ਸਾਂ ਨੀ ਧ ਪ ਮ ਗ ਰੇ ਸਾ' ਆਦਿਕ।

20. **ਬੋਲ ਤਾਨ :** ਜਿਹੜੀਆਂ ਤਾਨਾਂ ਵਿਚ ਤਾਨ ਦੇ ਨਾਲ-ਨਾਲ ਗੀਤ ਦੇ ਬੋਲ ਵੀ ਮਿਲਾ ਕੇ ਵਿਲੰਬਿਤ, ਮੱਧ ਅਤੇ ਦ੍ਰੁਤ ਲੈਆਂ ਵਿਚ ਲੋੜ ਅਨੁਸਾਰ ਇਹਨਾਂ ਤਿੰਨਾਂ ਲੈਆਂ ਵਿਚ ਗਾਈਆਂ ਜਾਂਦੀਆਂ ਹਨ, ਉਹਨਾਂ ਨੂੰ ਬੋਲ ਤਾਨ ਕਹਿੰਦੇ ਹਨ। ਜਿਵੇਂ :

ਗਮੰ ਰੇਸਾ ਮੰਧ ਮੰਪ, ਆਦਿਕ।

ਗੁਨੀ ਜਨ ਗਾऽ ਵਤ।

# ਗਮਕ

ਕਿਸੇ ਖ਼ਾਸ ਰੂਪ ਨਾਲ ਸੁਰਾਂ ਦੇ ਹਿਲਾਉਣ ਨੂੰ ਗਮਕ ਕਹਿੰਦੇ ਹਨ। ਗਮਕ ਦੀ ਪਰਿਭਾਸ਼ਾ ਗ੍ਰੰਥਕਾਰਾਂ ਨੇ ਇਸ ਪ੍ਰਕਾਰ ਦਿੱਤੀ ਹੈ: "ਸ੍ਵਰਸਯ ਕੰਪੋ ਗਮਕ ਸ਼ਰੋਤ ਚਿਤ ਸੁਖਾਵਹਿ" ਅਰਥਾਤ ਸੁਰਾਂ ਦੇ ਹਿਲਾਉਣ ਨੂੰ ਕਹਿੰਦੇ ਹਨ ਜੋ ਸਰੋਤਾਵਾਂ ਨੂੰ ਸੁਣਨ ਵਿਚ ਚੰਗਾ ਲੱਗਦਾ ਹੈ। ਸੰਗੀਤ ਦੇ ਪ੍ਰਾਚੀਨ ਗ੍ਰੰਥਕਾਰ ਗਮਕ ਦੇ 15 ਪ੍ਰਕਾਰ ਮੰਨਦੇ ਹਨ, ਜਿਨ੍ਹਾਂ ਵਿੱਚੋਂ ਕੁਝ ਗਮਕਾਂ ਦਾ ਪ੍ਰਯੋਗ ਵਰਤਮਾਨ ਸਮੇਂ ਵਿਚ ਵੀ ਉਹਨਾਂ ਨੂੰ ਦੂਸਰਾ ਨਾਮ ਦੇ ਕੇ ਹੁੰਦਾ ਹੈ। ਜਿਵੇਂ ਮੁਰਕੀ, ਮੀਂਡ, ਖਟਕਾ, ਜਮਜਮਾ, ਗਿਟਕੜੀ ਆਦਿਕ।

ਅੱਜ-ਕੱਲ੍ਹ ਗਮਕ ਸ਼ਬਦ ਦਾ ਪ੍ਰਯੋਗ ਉਹਨਾਂ ਸੁਰਾਂ ਲਈ ਕੀਤਾ ਜਾਂਦਾ ਹੈ ਜਿਹਨਾਂ ਉੱਤੇ ਜ਼ਿਆਦਾ ਅੰਦੋਲਨ ਹੁੰਦਾ ਹੈ ਅਤੇ ਜਿਹਨਾਂ ਸੁਰਾਂ ਨੂੰ ਗਾਇਕ ਛਾਤੀ ਦੇ ਜ਼ੋਰ ਨਾਲ ਕੱਢਦਾ ਹੈ। ਸੁਰਾਂ ਦੀ ਇਹ ਕ੍ਰਿਆ ਕਈ ਪ੍ਰਕਾਰ ਨਾਲ ਹੋ ਸਕਦੀ ਹੈ, ਜਿਵੇਂ: (1) ਕਿਸੇ ਇਕ ਸੁਰ ਉਪਰ ਜਲਦੀ ਨਾਲ ਕੰਪਨ ਕਰਨਾ; (2) ਇਸ ਸੁਰ ਉੱਤੇ ਜਾਣ ਲਈ ਉਸਦੇ ਉਪਰ ਜਾਂ ਨੀਚੇ ਦੇ ਸੁਰ ਨੂੰ ਖਿੱਚਦੇ ਹੋਏ ਜਾਣਾ; (3) ਇਕ ਸੁਰ ਤੋਂ ਦੂਸਰੇ ਉਪਰ ਇਕ ਵਾਰ ਹੀ ਜਾਣਾ; (4) ਇਕ ਸੁਰ ਤੋਂ ਦੂਸਰੇ ਸੁਰ ਦੀ ਧੁਨੀ ਨੂੰ ਨਾ ਤੋੜਦੇ ਹੋਏ ਜਾਣਾ, ਆਦਿਕ।

ਪੰਡਿਤ ਸੋਮਨਾਥ ਦੇ ਗ੍ਰੰਥ *ਰਾਗ ਵਿਨੋਧ* ਵਿਚ ਵੀਣਾ ਵਾਦਨ ਦੀ 22 ਕ੍ਰਿਆਵਾਂ ਦਾ ਵਰਣਨ ਮਿਲਦਾ ਹੈ। ਕੁਝ ਵਿਦਵਾਨਾਂ ਦੇ ਮਤ ਅਨੁਸਾਰ ਇਹਨਾਂ 22 ਕ੍ਰਿਆਵਾਂ ਵਿੱਚੋਂ 19 ਕ੍ਰਿਆਵਾਂ ਗਮਕ ਦੇ ਭੇਦ ਮੰਨੇ ਜਾ ਸਕਦੇ ਹਨ। ਕੁਝ ਸੰਗੀਤਕਾਰਾਂ ਦਾ ਇਹ ਵੀ ਵਿਚਾਰ ਹੈ ਕਿ ਸ਼ਾਰੰਗਦੇਵ ਦੇ ਸਮੇਂ ਤਕ ਗਮਕ ਦੇ 15 ਪ੍ਰਕਾਰ ਪ੍ਰਾਪਤ ਹੁੰਦੇ ਸਨ ਜੋ ਕਿ ਇਸ ਪ੍ਰਕਾਰ ਹਨ: (1) ਕੰਪਿਤ; (2) ਅੰਦੋਲਿਤ; (3) ਆਹਤ; (4) ਪਲਾਵਿਤ; (5) ਉਲਹਾਸਿਤ; (6) ਬਲੀ; (7) ਹੁੰਫਿਤ; (8) ਤ੍ਰਿਭਿੰਨ; (9) ਸਫੁਰਿਤ; (10) ਤਿਰਿਪ; (11) ਮੁਦਰਤ; (12) ਲੀਨ; (13) ਕਕੂਲਾ; (14) ਕਮਿਤ; (15) ਮਿਸ਼ਰਤ ਆਦਿਕ।

ਦਖਿਣੀ ਸੰਗੀਤ ਪੱਧਤੀ ਦੇ ਗ੍ਰੰਥਾਂ ਵਿਚ 10 ਪ੍ਰਕਾਰ ਦੇ ਗਮਕ ਮਿਲਦੇ ਹਨ, ਜੋ ਕਿ ਇਸ ਪ੍ਰਕਾਰ ਹਨ: (1) ਆਰੋਹ; (2) ਅਵਰੋਹ; (3) ਪੱਲੂ; (4) ਸਫੁਰਿਤ; (5) ਕੰਮਿਪਤ; (6) ਆਹਤ; (7) ਪ੍ਰਤਿਯਾਹਤ; (8) ਤ੍ਰਿਪੁੱਛ; (9) ਅੰਦੋਲਿਤ; (10) ਮੂਰਛਨਾ ਆਦਿਕ। ਇਹਨਾਂ ਗਮਕਾਂ ਦੇ ਪ੍ਰਕਾਰਾਂ ਦਾ ਪ੍ਰਯੋਗ ਦਖਿਣੀ ਸੰਗੀਤ ਪੱਧਤੀ ਵਿਚ ਹੁਣ ਵੀ ਹੁੰਦਾ ਹੈ; ਪ੍ਰਾਚੀਨ ਸਮੇਂ ਵਿਚ ਸੁਰਾਂ ਦੇ ਵਿਸ਼ੇਸ਼ ਪ੍ਰਕਾਰ ਦੇ ਕੰਪਨ ਨੂੰ ਗਮਕ ਕਹਿੰਦੇ ਸਨ।

ਪਰ ਵਰਤਮਾਨ ਸਮੇਂ ਵਿਚ ਉੱਤਰੀ ਸੰਗੀਤ ਪੱਧਤੀ ਵਿਚ ਗਮਕ ਦਾ ਪ੍ਰਯੋਗ ਪ੍ਰਾਚੀਨ ਢੰਗ ਨਾਲ ਨਹੀਂ ਹੁੰਦਾ।

ਆਧੁਨਿਕ ਸਮੇਂ ਵਿਚ ਇਸ ਗਮਕ ਦਾ ਪ੍ਰਯੋਗ ਕਣ ਜਾਂ ਸਪਰਸ਼ ਸੁਰ ਦੇ ਨਾਮ ਨਾਲ ਹੁੰਦਾ ਹੈ।

ਪਰ ਤਾਂ ਵੀ ਇਹ ਕਿਸੇ ਨਾ ਕਿਸੇ ਰੂਪ ਵਿਚ ਗਮਕ ਦਾ ਪ੍ਰਯੋਗ ਹਿੰਦੁਸਤਾਨੀ ਸੰਗੀਤ ਦੇ ਸਾਜ਼ ਸੰਗੀਤ ਅਤੇ ਮੌਖਿਕ ਸੰਗੀਤ ਵਿਚ ਹੁੰਦਾ ਹੈ। ਜਿਵੇਂ ਖਟਕਾ, ਮੁਰਕੀ, ਜਮਜਮਾ, ਮੀਂਡ, ਸੂਤ, ਕੰਪਨ, ਗਿਟਕੜੀ ਆਦਿਕ ਸ਼ਬਦ ਗਮਕ ਦੀ ਸ਼੍ਰੇਣੀ ਵਿਚ ਆਉਂਦੇ ਹਨ ਅਤੇ ਜਿਹਨਾਂ ਨੂੰ ਸੁਤੰਤਰ ਨਾਮ ਦਿੱਤਾ ਗਿਆ ਹੈ। ਦੂਸਰੀ ਗੱਲ ਇਹ ਹੈ ਕਿ ਆਧੁਨਿਕ ਸਮੇਂ ਹਿੰਦੁਸਤਾਨੀ ਸੰਗੀਤ ਵਿਚ ਗਮਕ ਦਾ ਅਰਥ ਇਸ ਪ੍ਰਕਾਰ ਕਰਦੇ ਹਨ ਕਿ ਜਦ ਛਾਤੀ ਉਪਰ ਜ਼ੋਰ ਲਗਾ ਕੇ ਗੰਭੀਰਤਾ ਪੂਰਵਕ ਕੁਝ ਕੰਪਨ ਦੁਆਰਾ ਸੁਰਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ, ਤਾਂ ਉਸ ਨੂੰ ਗਮਕ ਕਹਿੰਦੇ ਹਨ। ਗਮਕ ਦਾ ਪ੍ਰਯੋਗ ਜ਼ਿਆਦਾਤਰ ਧ੍ਰਪਦ ਗਾਇਨ ਵਿਚ ਹੁੰਦਾ ਹੈ। ਪਰ ਕਈ ਗਾਇਕ ਖ਼ਿਆਲ ਗਾਇਨ ਵਿਚ ਵੀ ਗਮਕ ਦੀਆਂ ਤਾਨਾਂ ਲੈਂਦੇ ਹਨ। ਨੋਮ-ਤੋਮ ਦੇ ਆਲਾਪ ਵਿਚ ਵੀ ਜਦ ਅਖ਼ੀਰਲਾ ਭਾਗ ਦ੍ਰੁਤ ਲੈਅ ਦਾ ਆਉਂਦਾ ਹੈ ਤਾਂ ਉਸ ਵਿਚ ਗਮਕ ਵਾਲੀਆਂ ਤਾਨਾਂ ਲਈਆਂ ਜਾਂਦੀਆਂ ਹਨ।

ਪੁਰਾਤਨ ਗਮਕ ਦੇ ਕੁਝ ਪ੍ਰਕਾਰਾਂ ਦਾ ਵਰਣਨ ਮਿਲਦਾ ਹੈ, ਜੋ ਕਿ ਇਸ ਪ੍ਰਕਾਰ ਹਨ :

1. **ਕੰਪਿਤ ਗਮਕ :** ਕਿਸੇ ਸੁਰ ਨੂੰ ਕੰਪਿਤ ਕਰ ਕੇ ਉਸ ਦਾ ਉਚਾਰਣ ਕਰਨਾ ਕੰਪਿਤ ਗਮਕ ਕਹਿਲਾਂਦਾ ਹੈ। ਸਿਤਾਰ ਜਾਂ ਵੀਣਾ ਵਿਚ ਕਿਸੇ ਸੁਰ 'ਤੇ ਉਂਗਲੀ ਰੱਖ ਕੇ ਉਸ ਨੂੰ ਹਿਲਾਉਂਦੇ ਹਨ, ਜਿਸ ਨਾਲ ਸੁਰ ਕੰਪਨ ਉਤਪੰਨ ਹੁੰਦਾ ਹੈ। ਗਾਇਕ ਵੀ ਜਦ ਕਿਸੇ ਖ਼ਾਸ ਸੁਰ 'ਤੇ ਆਪਣੇ ਗਲੇ ਵਿਚ ਕੰਪਨ ਕਰਦਾ ਹੈ ਜਿਵੇਂ 'ਸਾ ਆ ਆ, ਗ ਆ ਆ ਆ ਆ' ਆਦਿਕ।

2. **ਅੰਦੋਲਿਤ ਗਮਕ :** ਇਸ ਗਮਕ ਦੇ ਅਨੁਸਾਰ ਕਿਸੇ ਖ਼ਾਸ ਸੁਰ ਉਪਰ ਅੰਦੋਲਿਤ ਕੀਤਾ ਜਾਂਦਾ ਹੈ। ਕਿਸੇ ਸੁਰ ਦੇ ਅੱਗੇ ਜਾਂ ਪਿੱਛੇ ਦੇ ਸੁਰ ਦੀ ਸਹਾਇਤਾ ਨਾਲ ਉਸ ਸੁਰ ਨੂੰ ਪੰਘੂੜੇ ਦੀ ਤਰ੍ਹਾਂ ਹਿਲਾਇਆ ਜਾਂਦਾ ਹੈ। ਇਸ ਗਮਕ ਵਿਚ ਕਣ ਜਾਂ ਸਪਰਸ਼ ਸੁਰ ਦਾ ਮਹੱਤਵ ਹੁੰਦਾ ਹੈ। ਜਿਵੇਂ ਗੰਧਾਰ ਸੁਰ ਉਪਰ ਅੰਦੋਲਨ ਕਰਨ ਦੇ ਲਈ ਮੱਧਮ ਸੁਰ ਦਾ ਕਣ ਲੈ ਕੇ ਹਿਲਾਉਂਦੇ ਹਨ, ਜਿਵੇਂ ਮਗ ਮਗ ਮਗ ਮ ਆਦਿਕ।

3. **ਆਹਤ ਗਮਕ :** ਅੱਗੇ ਜਾਂ ਪਿੱਛੇ ਦੇ ਸੁਰ ਨੂੰ ਝਟਕਾ ਦੇ ਕੇ ਕਿਸੇ ਸੁਰ ਨੂੰ ਕਹਿਣਾ, ਆਹਤ ਗਮਕ ਕਹਿਲਾਂਦਾ ਹੈ। ਇਸ ਨੂੰ ਅੱਜ-ਕੱਲ੍ਹ ਖਟਕਾ ਕਹਿ ਕੇ ਪੁਕਾਰਦੇ ਹਨ। ਖਟਕਾ ਕਹਿਣ ਵਿਚ ਕਿਸੇ ਸੁਰ ਦੇ ਅੱਗੇ ਜਾਂ ਪਿੱਛੇ ਦੇ ਸੁਰ ਦਾ ਜ਼ੋਰ ਨਾਲ ਝਟਕਾ ਦਿੰਦੇ ਹਨ। ਅੰਦੋਲਨ ਕਰਨ ਵਿਚ ਵੀ ਸੁਰ ਉਪਰ ਦੂਸਰੇ ਸੁਰ ਦਾ ਕਣ ਲੈਂਦੇ ਹਨ, ਪਰ ਕਣ ਵਿਚ ਕੁਝ ਮੀਂਡ ਦਾ ਭਾਵ ਰਹਿੰਦਾ ਹੈ ਅਤੇ ਖਟਕੇ ਵਿਚ ਸੁਰ ਝਟਕੇ ਨਾਲ ਲੈਂਦੇ ਹਨ।

4. **ਪਲਾਵਿਤ ਗਮਕ :** ਕਿਸੇ ਇਕ ਸੁਰ ਤੋਂ ਦੂਸਰੇ ਸੁਰ ਤਕ ਘਸਰ ਕੇ ਜਾਣਾ ਅਥਵਾ ਧੁਨੀ ਨੂੰ ਖੰਡਿਤ ਨਾ ਕਰਦੇ ਹੋਏ ਗਾਉਣੇ ਨੂੰ ਪਲਾਵਿਤ ਗਮਕ ਕਹਿੰਦੇ ਹਨ। ਆਧੁਨਿਕ ਸਮੇਂ ਵਿਚ ਇਸ ਗਮਕ ਨੂੰ ਮੀਂਡ ਕਹਿ ਕੇ ਪੁਕਾਰਦੇ ਹਨ, ਜਿਵੇਂ :
ਸਾਂ ਪ, ਪਗ, ਪਰੇ, ਗ ਸਾ, ਆਦਿਕ।

5. **ਉਲਹਾਸਿਕ ਗਮਕ :** ਇਸ ਗਮਕ ਵਿਚ ਨੀਚੇ ਤੋਂ ਉਪਰ ਜਾਂ ਉਪਰ ਤੋਂ ਨੀਚੇ ਹਰ ਇਕ ਸੁਰ ਕ੍ਰਮ ਅਨੁਸਾਰ ਹਿਲਦਾ ਹੋਇਆ ਜਾਂਦਾ ਹੈ। ਇਸਨੂੰ ਉਲਹਾਸਿਕ ਗਮਕ ਕਹਿੰਦੇ ਹਨ। ਜਿਵੇਂ : ਨੀਸਾਂ ਨੀਸਾਂ ਨੀ, ਧਨੀ ਧਨੀ ਧ, ਪਧ ਪਧ ਪ, ਆਦਿਕ।

6. **ਬਲੀ ਗਮਕ :** ਇਸ ਗਮਕ ਦੀ ਚਾਲ ਵੱਕਰ ਹੁੰਦੀ ਹੈ। ਇਸ ਵਿਚ ਸੁਰਾਂ ਨੂੰ ਚੱਕਰ ਲਗਾ ਕੇ ਫਿਰਾਇਆ ਜਾਂਦਾ ਹੈ। ਜਿਵੇਂ 'ਸਾਰੇ ਨ਼ੀਸਾਂ, ਰੇਗ ਸਾਰੇ, ਗਮ ਰੇਗ' ਆਦਿਕ।

**7. ਤ੍ਰਿਭਿੰਨ ਗਮਕ :** ਇਕ ਸੁਰ ਅਥਵਾ ਜ਼ਿਆਦਾ ਸੁਰਾਂ ਨੂੰ ਜਲਦੀ ਨਾਲ ਤਿੰਨਾਂ ਸਪਤਕਾਂ ਵਿਚ ਉਚਾਰਨ ਕਰਨਾ ਤ੍ਰਿਭਿੰਨ ਗਮਕ ਕਹਿਲਾਂਦਾ ਹੈ। ਜਿਵੇਂ 'ਗ ਮ੍ ਗ ਮ ਗਂ ਮਂ, ਜਾਂ ਪ੍ ਪ ਪਂ' ਆਦਿਕ। ਆਧੁਨਿਕ ਸਮੇਂ ਵਿਚ ਇਸ ਗਮਕ ਨੂੰ ਪ੍ਰਕਾਰ ਦੇ ਨਾਮ ਨਾਲ ਪੁਕਾਰਿਆ ਜਾਂਦਾ ਹੈ।

**8. ਸਫੁਰਿਤ ਗਮਕ :** ਕੰਪਿਤ ਗਮਕ ਨੂੰ ਵਾਰ-ਵਾਰ ਜਲਦੀ ਨਾਲ ਕਹਿਣੇ ਨੂੰ ਸਫੁਰਿਤ ਗਮਕ ਕਹਿੰਦੇ ਹਨ। ਅੱਜ-ਕੱਲ੍ਹ ਇਸ ਗਮਕ ਦੇ ਅੰਦਰ ਗਿਟਕਰੀ, ਮੁਰਕੀ ਅਤੇ ਜਮਜਮਾ ਆਉਂਦੇ ਹਨ।

ਵਰਤਮਾਨ ਸਮੇਂ ਵਿਚ ਗਮਕਾਂ ਦੇ ਕੁਝ ਪ੍ਰਕਾਰ ਪ੍ਰਚਲਿਤ ਹਨ ਜੋ ਕਿ ਇਸ ਪ੍ਰਕਾਰ ਹਨ :

**1. ਕਣ ਜਾਂ ਸਪਰਸ਼ ਸੁਰ :** ਗਾਉਂਦੇ ਵਜਾਉਂਦੇ ਸਮੇਂ ਜਦ ਅੱਗੇ ਜਾਂ ਪਿੱਛੇ ਦੇ ਸੁਰ ਨੂੰ ਸਪਰਸ਼ ਮਾਤਰ ਕਰੀਏ ਤਾਂ ਸਪਰਸ਼ ਕੀਤੇ ਗਏ ਸੁਰ ਨੂੰ ਕਣ ਸੁਰ ਕਹਿੰਦੇ ਹਨ। ਸ਼ਾਬਦਿਕ ਅਰਥ ਦੇ ਅਨੁਸਾਰ ਜਿਸ ਸੁਰ ਦਾ ਪ੍ਰਯੋਗ ਕਣ ਜਾਂ ਨਾਮ ਮਾਤਰ ਹੋਵੇ, ਉਸ ਨੂੰ ਕਣ ਸੁਰ ਕਹਾਂਗੇ। ਸਪਰਸ਼ ਕੀਤੇ ਗਏ ਸੁਰ ਦੀ ਮਾਤਰਾ ਦਾ ਅਨੁਮਾਨ ਅਸੀਂ ਸਫਲਤਾ ਨਾਲ ਲਗਾ ਸਕਦੇ ਹਾਂ। ਕਣ ਸੁਰ ਨੂੰ ਸਪਰਸ਼ ਸੁਰ ਵੀ ਕਹਿੰਦੇ ਹਨ। ਕਣ ਸੁਰ ਮੁੱਖ ਦੋ ਪ੍ਰਕਾਰ ਦੇ ਹੁੰਦੇ ਹਨ : (1) ਪੂਰਵ ਲਗਨ ਕਣ; (2) ਅਨੁਲਗਨ ਕਣ।

ਪਹਿਲੇ ਪ੍ਰਕਾਰ ਦੇ ਕਣ ਵਿਚ ਕਣ ਸੁਰ ਦਾ ਪ੍ਰਯੋਗ ਮੂਲ ਸੁਰ ਤੋਂ ਪਹਿਲਾਂ ਕੀਤਾ ਜਾਂਦਾ ਹੈ ਅਤੇ ਕਣ ਸੁਰ ਮੂਲ ਸੁਰ ਦੇ ਖੱਬੇ ਪਾਸੇ ਲਿਖਿਆ ਜਾਂਦਾ ਹੈ, ਜਿਵੇਂ : $^{\text{ਰੇ}}$ਗ $^{\text{ਰੇ}}$ਗ $^{\text{ਮ}}$ਪ $^{\text{ਮ}}$ਪ, ਦਾ ਕਣ ਪਹਿਲੇ ਪ੍ਰਕਾਰ ਦੇ ਕਣ ਦੇ ਠੀਕ ਉਲਟਾ ਹੁੰਦਾ ਹੈ। ਇਹ ਕਣ ਮੂਲ ਸੁਰ ਦੇ ਬਾਅਦ ਆਦਿਕ ਦੂਸਰੇ ਪ੍ਰਕਾਰ ਬੋਲਿਆ ਜਾਂਦਾ ਹੈ ਅਤੇ ਮੂਲ ਸੁਰ ਦੇ ਸੱਜੇ ਪਾਸੇ ਲਿਖਿਆ ਜਾਂਦਾ ਹੈ, ਜਿਵੇਂ ਗ$^{\text{ਰੇ}}$ ਪ$^{\text{ਮ}}$ ਆਦਿਕ।

**2. ਮੁਰਕੀ :** ਇਹ ਵੀ ਇਕ ਪ੍ਰਕਾਰ ਦਾ ਕਣ ਹੈ। ਇਸ ਵਿਚ ਤਿੰਨ ਸੁਰਾਂ ਦਾ ਦ੍ਰੁਤ ਪ੍ਰਯੋਗ ਦੁਆਰਾ ਅਰਧਵ੍ਰਿਤ ਬਣਾਉਂਦੇ ਹਨ। ਜਿਵੇਂ 'ਰੇ ਨ਼ੀ ਸਾ ਜਾਂ ਪ ਗ ਮ' ਆਦਿਕ। ਇਸ ਨੂੰ ਲਿਖਣ ਦੇ ਲਈ ਮੂਲ ਸੁਰ ਦੇ ਉਪਰ ਖੱਬੇ ਪਾਸੇ ਦੋ ਸੁਰਾਂ ਦਾ ਕਣ ਲਗਾਇਆ ਜਾਂਦਾ ਹੈ। ਜਿਵੇਂ $^{\text{ਧਮ}}$ਪ, $^{\text{ਰੇਨ਼ੀ}}$ਸਾ ਆਦਿਕ। ਇਹ ਇਕ ਗਮਕ ਦਾ ਹੀ ਪ੍ਰਕਾਰ ਹੈ।

**3. ਕੰਪਨ :** ਸਿਤਾਰ ਜਾਂ ਤਾਨਪੂਰੇ ਦੇ ਖਿੱਚੇ ਹੋਏ ਤਾਰ ਨੂੰ ਸਪਰਸ਼ ਕਰਨ ਨਾਲ ਧੁਨੀ ਉਤਪੰਨ ਹੁੰਦੀ ਹੈ ਅਤੇ ਤਾਰ ਆਪਣੇ ਨਿਸਚਿਤ ਅਸਥਾਨ ਤੋਂ ਉਪਰ ਨੀਚੇ ਜਾਂਦਾ ਹੈ। ਫਿਰ ਤਾਰ ਥੋੜੀ ਦੇਰ ਬਾਅਦ ਆਪਣੇ ਸਥਾਨ ਉੱਤੇ ਪਹਿਲੇ ਦੇ ਸਮਾਨ ਸਥਿਰ ਹੋ ਜਾਂਦਾ ਹੈ ਅਤੇ ਧੁਨੀ ਸਮਾਪਤ ਹੋ ਜਾਂਦੀ ਹੈ। ਤਾਰ ਦੇ ਉਪਰ ਨੀਚੇ ਜਾਣ ਦੀ ਕ੍ਰਿਆ ਨੂੰ ਕੰਪਨ ਕਹਿੰਦੇ ਹਨ। ਸੰਗੀਤ ਵਿਚ ਕੰਪਨ ਨੂੰ ਅੰਦੋਲਨ ਕਹਿੰਦੇ ਹਨ। ਕਿਸੇ ਸੁਰ ਨੂੰ ਇਕ ਹੀ ਸਥਾਨ ਉੱਤੇ ਹਿਲਾਉਣ ਨੂੰ ਵੀ ਕੰਪਨ ਕਹਿੰਦੇ ਹਨ।

**4. ਮੀਂਡ :** ਕਿਸੇ ਵੀ ਦੋ ਵੱਖਰੇ ਸੁਰਾਂ ਨੂੰ ਇਸ ਪ੍ਰਕਾਰ ਗਾਇਆ ਜਾਵੇ ਕਿ ਦੋਵੇਂ ਸੁਰ ਅਟੁੱਟ ਰਹਿਣ ਭਾਵ ਕਿ ਬਿਨਾਂ ਆਵਾਜ਼ ਤੋੜੇ ਸੁਣਾਈ ਦੇਣ ਤਾਂ ਇਸ ਕ੍ਰਿਆ ਨੂੰ ਮੀਂਡ ਕਹਿੰਦੇ ਹਨ। ਇਹਨਾਂ ਦੋਹਾਂ ਸੁਰਾਂ ਦੇ ਵਿਚਕਾਰ ਦੇ ਸੁਰਾਂ ਦਾ ਸਪਰਸ਼ ਤਾਂ ਹੁੰਦਾ ਹੈ ਪਰ ਉਹ ਵੱਖਰੇ ਸੁਣਾਈ ਨਹੀਂ ਦਿੰਦੇ, ਜਿਵੇਂ ਗੰਧਾਰ ਸੁਰ ਤੋਂ ਸ਼ੜਜ ਸੁਰ ਤਕ ਇਸ ਪ੍ਰਕਾਰ ਉਚਾਰਣ ਕੀਤਾ ਜਾਵੇ ਕਿ ਦੋਨੋਂ ਸੁਰ ਅਟੁੱਟ ਮਾਲੂਮ ਹੋਣ ਅਤੇ ਰਿਸ਼ਭ ਸੁਰ ਦਾ

ਸਪਰਸ਼ ਇਸ ਪ੍ਰਕਾਰ ਹੋਵੇ ਕਿ ਉਹ ਵੱਖਰਾ ਸੁਣਾਈ ਨਾ ਦੇਵੇ। ਮੀਂਡ ਦਿਖਾਉਣ ਦੇ ਲਈ ਸੁਰਾਂ ਦੇ ਉਪਰ ਉਲਟਾ ਚੰਦ੍ਰਕਾਰ ਰੇਖਾ ਬਣਾਉਂਦੇ ਹਨ, ਜਿਵੇਂ ਸਾਮ, ਸਾਗ ਆਦਿਕ। ਮੀਂਡ ਨਾਲ ਗਾਉਣ ਵਜਾਉਣ ਵਿਚ ਸੁੰਦਰਤਾ ਦਾ ਵਾਧਾ ਹੁੰਦਾ ਹੈ।

**5. ਖਟਕਾ ਅਤੇ ਮੁਰਕੀ :** ਖਟਕਾ ਅਤੇ ਮੁਰਕੀ ਇਹ ਗਮਕ ਦੇ ਹੀ ਪ੍ਰਕਾਰ ਹਨ, ਜਿਹਨਾਂ ਨੂੰ ਹਿੰਦੁਸਤਾਨ ਸੰਗੀਤ ਪੱਧਤੀ ਵਿਚ ਸਵਤੰਤਰ ਨਾਮ ਦੇ ਦਿੱਤੇ ਗਏ ਹਨ। ਖਟਕਾ ਅਤੇ ਮੁਰਕੀ ਪ੍ਰਾਚੀਨ ਦੇ ਸਫੁਰਿਤ ਗਮਕ ਦੇ ਪ੍ਰਕਾਰ ਹਨ। ਗਾਇਨ ਜਾਂ ਵਾਦਨ ਵਿਚ ਜਦ ਦੋ ਸੁਰਾਂ ਨੂੰ ਝਟਕੇ ਦੇ ਨਾਲ ਗਾਉਂਦੇ ਜਾਂ ਵਜਾਉਂਦੇ ਹਨ, ਤਦ ਉਹ ਖਟਕਾ ਕਹਿਲਾਉਂਦਾ ਹੈ। ਜਿਵੇਂ ਸਾ (ਸਾ)=ਸਾ ਸਾਰੇਨ਼ੀਸਾ ਜਾਂ ਸਾ ਰੇਸਾਨ਼ੀਸਾ। ਜਦ ਦੋ ਜਾਂ ਦੋ ਤੋਂ ਜ਼ਿਆਦਾ ਸੁਰਾਂ ਨੂੰ ਖਟਕੇ ਦੇ ਨਾਲ ਕਿਹਾ ਜਾਂਦਾ ਹੈ ਤਦ ਮੁਰਕੀ ਹੁੰਦੀ ਹੈ। ਜਿਵੇਂ : ਰੇਸਾ ਨ਼ੀ ਜਾਂ ਸਾਰੇਸਾ ਨ਼ੀ, ਰੇਸਾ ਨ਼ੀ ਸਾਰੇ ਆਦਿਕ। ਖ਼ਟਕੇ ਅਤੇ ਮੁਰਕੀ ਦਾ ਪ੍ਰਯੋਗ ਜ਼ਿਆਦਾਤਰ ਠੁਮਰੀ, ਦਾਦਰਾ, ਟੱਪਾ ਆਦਿਕ ਗਾਇਨ ਸ਼ੈਲੀਆਂ ਵਿਚ ਹੁੰਦਾ ਹੈ।

**6. ਸੂਤ :** ਸੂਤ ਅਤੇ ਮੀਂਡ ਵਿਚ ਕੇਵਲ ਇਤਨਾ ਹੀ ਫ਼ਰਕ ਹੈ ਕਿ ਮੀਂਡ ਦਾ ਪ੍ਰਯੋਗ ਗਾਉਣ ਵਿਚ ਜਾਂ ਸਿਤਾਰ ਆਦਿਕ ਮਿਜ਼ਰਾਬ ਵਾਲੇ ਸਾਜ਼ਾਂ ਵਿਚ ਹੁੰਦਾ ਹੈ ਅਤੇ ਸੂਤ ਦਾ ਪ੍ਰਯੋਗ ਗਜ਼ ਨਾਲ ਵੱਜਣ ਵਾਲੇ ਸਾਜ਼ਾਂ ਵਿਚ ਜਿਵੇਂ ਸਾਰੰਗੀ ਵਾਇਲਨ, ਦਿਲ-ਰੂਬਾ ਆਦਿਕ ਸਾਜ਼ਾਂ ਵਿਚ ਹੁੰਦਾ ਹੈ, ਤਰੀਕਾ ਉਹੋ ਹੀ ਹੈ ਜੋ ਮੀਂਡ ਵਿਚ ਹੈ।

**7. ਜਮਜਮਾ :** ਸਿਤਾਰ ਵਿਚ ਜਦ ਦੋ ਸੁਰਾਂ ਨੂੰ ਇਕ ਤੋਂ ਬਾਅਦ ਦੂਸਰੇ ਨੂੰ ਜਲਦੀ-ਜਲਦੀ ਵਜਾਇਆ ਜਾਂਦਾ ਹੈ ਤਾਂ ਉਸ ਨੂੰ ਜਮਜਮਾ ਕਹਿੰਦੇ ਹਨ। ਜਿਵੇਂ 'ਰੇਗ ਰੇਗ ਗਮ ਗਮ' ਆਦਿਕ।

**8. ਕ੍ਰਨਤਨ :** ਇਸ ਦਾ ਪ੍ਰਯੋਗ ਸਿਤਾਰ ਵਿਚ ਉੱਚੇ ਸੁਰ ਤੋਂ ਨੀਵੇਂ ਸੁਰ ਉੱਤੇ ਆਉਂਦੇ ਸਮੇਂ ਇਸ ਪ੍ਰਕਾਰ ਹੁੰਦਾ ਹੈ ਕਿ ਖੱਬੇ ਹੱਥ ਦੀਆਂ ਉਂਗਲੀਆਂ ਨਾਲ ਝਟਕੇ ਦੇ ਨਾਲ ਤਾਰ ਨੂੰ ਦੱਬ ਕੇ ਅਤੇ ਇਕ ਦਮ ਛੋੜਨ ਨਾਲ ਦੋ ਜਾਂ ਜ਼ਿਆਦਾ ਸੁਰ ਵਜਾਏ ਜਾਂਦੇ ਹਨ, ਪਰ ਇਕ ਤੋਂ ਦੂਸਰੇ ਸੁਰ ਦਾ ਸੰਬੰਧ ਬਣਿਆ ਰਹਿੰਦਾ ਹੈ। ਇਸ ਕ੍ਰਿਆ ਨੂੰ ਕ੍ਰਨਤਨ ਕਹਿੰਦੇ ਹਨ।

**9. ਘਸੀਟ :** ਸਿਤਾਰ ਵਿਚ ਨੀਵੇਂ ਸੁਰ ਤੋਂ ਉਪਰ ਦੇ ਸੁਰਾਂ ਨੂੰ ਇਕ ਹੀ ਪਰਦੇ 'ਤੇ ਕੱਢਣ ਦੀ ਕ੍ਰਿਆ ਨੂੰ ਘਸੀਟ ਕਹਿੰਦੇ ਹਨ। ਜਿਵੇਂ 'ਨ਼ੀਨ਼ੀ ਨ਼ੀਸਾਰੇ, ਰੇ ਗ ਗ ਮਪ' ਆਦਿਕ। ਇਹ ਕ੍ਰਿਆ ਕਰਨ ਦੇ ਲਈ ਪਰਦੇ ਉੱਤੇ ਮੱਧਮਾਂ ਉਂਗਲ ਰੱਖ ਕੇ ਮਿਜ਼ਰਾਬ ਨਾਲ ਪ੍ਰਹਾਰ ਕਰਨਾ ਚਾਹੀਦਾ ਹੈ ਅਤੇ ਉਸੇ ਪਰਦੇ ਉੱਤੇ ਤਾਰ ਨੂੰ ਖਿੱਚਦੇ ਹੋਏ ਅੱਗੇ ਦੇ ਸੁਰਾਂ ਨੂੰ ਜਲਦੀ ਨਾਲ ਕੱਢਣਾ ਚਾਹੀਦਾ ਹੈ। ਸੁਰਾਂ ਨੂੰ ਦਿਖਾਉਂਦੇ ਹੋਏ ਮੱਧ ਦੇ ਸੁਰ ਦੀ ਆਸ ਲਗਾਉਣੀ ਚਾਹੀਦੀ ਹੈ ਅਤੇ ਇਹ ਕ੍ਰਿਆ ਇਕ ਮਾਤਰਾ ਵਿਚ ਜਲਦੀ ਨਾਲ ਕਰਨੀ ਚਾਹੀਦੀ ਹੈ।

**10. ਤਾਰ ਪਰਨ :** ਇਹ ਸ਼ਬਦ ਤਾਰ ਅਤੇ ਪਰਨ ਦੇ ਯੋਗ ਨਾਲ ਬਣਿਆ ਹੈ, ਭਾਵ ਪਰਨ ਜੋ ਮ੍ਰਿਦੰਗ 'ਤੇ ਵਜਾਈ ਜਾਂਦੀ ਹੈ। ਉਸ ਪਰਨ ਨੂੰ ਜੇਕਰ ਤੰਤਰ ਸਾਜ਼ ਦਾ ਤਾਰ 'ਤੇ ਵਜਾਇਆ ਜਾਵੇ ਤਾਂ ਉਸ ਨੂੰ ਤਾਰ ਪਰਨ ਕਹਿੰਦੇ ਹਨ।

**11. ਠੋਕ ਝਾਲਾ :** ਇਹ ਝਾਲਾ ਵਜਾਉਣ ਦੀ ਇਕ ਰੀਤੀ ਹੈ। ਜਿਸ ਵਿਚ ਝਾਲਾ ਵਜਾਉਂਦੇ ਸਮੇਂ ਬਾਜ਼ ਦੇ ਤਾਰ 'ਤੇ ਜ਼ੋਰ ਦਾ ਪ੍ਰਹਾਰ ਕਰ ਕੇ 'ਰਰੇ' ਦੇ ਬੋਲ ਨਾਲ ਝਾਲਾ ਵਜਾਇਆ ਜਾਂਦਾ ਹੈ।

# ਜੀਵਨ ਦੀ ਸ਼ੁਰੂਆਤ ਕਿਥੋਂ ਹੁੰਦੀ ਹੈ ?

## ਜੀਵਨ ਕੀ ਹੈ ?

ਜੀਵਨ ਇਕ ਅਜਿਹਾ ਅਮੋਲਕ ਰਤਨ ਹੈ ਜਿਹੜਾ ਵੱਡੇ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ। ਇਹ ਬੜੀ ਹੀ ਕਠਿਨ ਤਪੱਸਿਆ ਤੋਂ ਬਾਅਦ ਹੀ ਪ੍ਰਾਪਤ ਹੁੰਦਾ ਹੈ। ਜੇਕਰ ਮਨੁੱਖ ਆਪਣੇ ਜੀਵਨ ਵਿਚ ਚੰਗੇ ਕਰਮ ਨਹੀਂ ਕਰਦਾ ਤਾਂ ਉਸਦਾ ਮਾਨਵ ਜੀਵਨ ਵਿਅਰਥ ਹੀ ਹੁੰਦਾ ਹੈ। ਗੁਰੂ ਸਾਹਿਬ ਦਾ ਕਥਨ ਹੈ ਕਿ :

**ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ॥**
**ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ॥** *(ਗਉੜੀ ਬੈਰਾਗਣਿ ਮ: ੧, ਪੰਨਾ 156)*

ਸਾਧਾਰਨ ਸ਼ਬਦਾਂ ਵਿਚ ਕਿਹਾ ਜਾ ਸਕਦਾ ਹੈ ਕਿ ਮਨੁੱਖ ਇਸ ਸੰਸਾਰ ਵਿਚ ਆਉਂਦਾ ਹੈ। ਚੰਗੇ ਤੇ ਬੁਰੇ ਕਰਮਾਂ ਨੂੰ ਕਰਦਿਆਂ ਹੋਇਆਂ ਜੀਵਨ ਬਤੀਤ ਕਰਦਾ ਹੈ ਤੇ ਅੰਤ ਵਿਚ ਉਸਦਾ ਜੀਵਨ ਖ਼ਤਮ ਹੋ ਜਾਂਦਾ ਹੈ ਅਰਥਾਤ ਉਸਦੀ ਜੀਵਨ ਲੀਲ੍ਹਾ ਸਮਾਪਤ ਹੋ ਜਾਂਦੀ ਹੈ।

**ਵਾਸਤਵਿਕ ਜੀਵਨ :** ਵਾਸਤਵਿਕ ਰੂਪ ਵਿਚ ਜੀਵਨ ਉਸ ਨੂੰ ਕਹਿੰਦੇ ਹਨ ਜਿਸ ਵਿਚ ਸੱਚਾਈ ਹੋਵੇ, ਜੀਵਨ ਦਾ ਯਥਾਰਥ ਚਿਤਰਣ ਹੋਵੇ। ਇਤਨਾ ਹੀ ਨਹੀਂ ਬਲਕਿ ਮਨੁੱਖੀ ਜੀਵਨ ਇਕ ਨਿਰਾਲਾ ਅਧਿਕਾਰ ਹੈ। ਇਹ ਮਨੁੱਖ ਦੇ ਸਿਰ ਮਹਾਨ ਫ਼ਰਜ਼ਾਂ ਦਾ ਭਾਰ ਪਾਉਂਦਾ ਹੈ। ਉਸ ਪਾਸੋਂ ਵੱਡੇ ਕਾਰਜਾਂ ਦੀ ਪੂਰਤੀ ਅਤੇ ਮਹਾਨ ਆਦਰਸ਼ਾਂ ਦੀ ਪ੍ਰਾਪਤੀ ਦੀ ਮੰਗ ਕਰਦਾ ਹੈ। ਇਹ ਜੀਵਨ ਮਨੁੱਖ ਦੀ ਇਕ ਨਸਲੀ ਵਿਰਾਸਤ ਹੈ ਜਿਹੜੀ ਉਸ ਨੂੰ ਨਿਰੀ ਕਬਜ਼ੇ ਦੀ ਵਸਤੂ ਦੇ ਤੌਰ 'ਤੇ ਨਹੀਂ ਦਿੱਤੀ ਗਈ। ਜਿਸ ਨੂੰ ਉਹ ਜਿਵੇਂ ਜੀ ਚਾਹੇ ਵਰਤੇ, ਬਲਕਿ ਇਸ ਲਈ ਕਿ ਉਹ ਆਪਣੀ ਵਰਤੋਂ ਵਿਚ ਲਿਆਵੇ ਤੇ ਉੱਨਤੀ ਕਰੇ। ਸਾਨੂੰ ਇਹ ਚੇਤਾ ਰੱਖਣਾ ਚਾਹੀਦਾ ਹੈ ਕਿ ਅਸੀਂ ਲੰਘ ਚੁੱਕੇ ਅਤੇ ਆਉਣ ਵਾਲੇ ਸਮੇਂ ਦੇ ਵਿਚਕਾਰ ਖਲੋਤੇ ਹਾਂ। ਮਨੁੱਖ ਜਾਤੀ ਬੜੀ ਚਿੰਤਾ ਨਾਲ ਇਸ ਗੱਲ ਦਾ ਉੱਤਰ ਮੰਗਦੀ ਹੈ ਕਿ ਕੀ ਵਰਤਮਾਨ ਕਾਲ ਦੇ ਇਸ ਅੰਧਕਾਰ ਅਤੇ ਭੈਅ ਭਰੇ ਵਾਤਾਵਰਣ ਵਿੱਚੋਂ ਨਿਕਲ ਕੇ ਚਾਨਣੇ ਅਤੇ ਜੀਵਨ ਵੱਲ ਜਾਣ ਦਾ ਕੋਈ ਰਾਹ ਭੀ ਹੈ ਕਿ ਨਹੀਂ ? ਇਹ ਕੇਵਲ ਸਾਡੇ ਉੱਤੇ ਹੀ ਹੈ ਕਿ ਅਸੀਂ ਸੰਸਾਰ ਵਿਚ ਅਜਿਹੀਆਂ ਮਹਾਨ ਤਹਿਰੀਕਾਂ ਦੀਆਂ ਲੀਹਾਂ ਆਪਣੇ ਪਿੱਛੇ ਚਮਕਾ ਜਾਈਏ ਜਿਹੜੀਆਂ ਸੰਸਾਰ ਦੀ ਇਕ ਸੁੰਦਰ ਉਸਾਰੀ ਦਾ ਕਾਰਨ ਬਣਨ।

## ਸ਼ੁਰੂਆਤ ਕੀ ਹੈ :

**ਕੀ ਹਰ ਵਸਤੂ ਦੀ ਸ਼ੁਰੂਆਤ ਕਿਸੀ ਨਾ ਕਿਸੀ ਰੂਪ ਵਿਚ ਹੁੰਦੀ ਹੈ : ਜਦੋਂ ਕੋਈ ਵਸਤੂ**

ਆਪਣੇ ਪ੍ਰਾਰੰਭਿਕ ਰੂਪ ਨੂੰ ਗ੍ਰਹਿਣ ਕਰਦੀ ਹੈ ਤਾਂ ਅਸੀਂ ਉਸ ਨੂੰ ਸ਼ੁਰੂਆਤ ਆਖਦੇ ਹਾਂ। ਹਰੇਕ ਵਸਤੂ ਦੀ ਚਾਹੇ ਉਹ ਜੜ੍ਹ ਹੋਵੇ ਜਾਂ ਚੇਤਨ, ਕਿਸੀ ਨਾ ਕਿਸੀ ਰੂਪ ਵਿਚ ਸ਼ੁਰੂਆਤ ਹੁੰਦੀ ਹੈ। ਉਦਾਹਰਣ ਦੇ ਤੌਰ 'ਤੇ ਅਸੀਂ ਕਹਿ ਸਕਦੇ ਹਾਂ ਕਿ ਕੱਪੜੇ ਦੀ ਸ਼ੁਰੂਆਤ ਦੇ ਲਈ ਪਹਿਲਾਂ ਕਪਾਹ ਦੀ ਉਤਪਤੀ ਹੋਈ। ਕਪਾਹ ਦੀ ਉਤਪਤੀ ਵੀ ਇਕ ਬੀਜ ਦੇ ਦੁਆਰਾ ਹੀ ਹੁੰਦੀ ਹੈ। ਬੀਜ ਤੋਂ ਫੇਰ ਬੂਟਾ ਜਦੋਂ ਵੱਡਾ ਹੋ ਜਾਂਦਾ ਹੈ ਤਾਂ ਰੂੰ ਦਾ ਉਤਪਾਦਨ ਹੁੰਦਾ ਹੈ। ਰੂੰ ਤੋਂ ਫੇਰ ਧਾਗੇ ਦਾ ਨਿਰਮਾਣ ਕੀਤਾ ਜਾਂਦਾ ਹੈ। ਉਸ ਤੋਂ ਬਾਅਦ ਅਨੇਕਾਂ ਧਾਗੇ ਮਸ਼ੀਨਾਂ ਦੁਆਰਾ ਜਾਂ ਹੱਥਾਂ ਦੁਆਰਾ ਇਕੱਠੇ ਕਰ ਕੇ ਕੱਪੜੇ ਦਾ ਨਿਰਮਾਣ ਕੀਤਾ ਜਾਂਦਾ ਹੈ।

ਇਸੀ ਪ੍ਰਕਾਰ ਖੇਤ ਵਿਚ ਜਦੋਂ ਅਸੀਂ ਅਨਾਜ ਬੀਜਦੇ ਹਾਂ ਤਾਂ ਕਣਕ ਦੇ ਇਕ ਦਾਣੇ ਤੋਂ ਅਨੇਕਾਂ ਦਾਣਿਆਂ ਦੀ ਉਤਪਤੀ ਹੁੰਦੀ ਹੈ। ਇਕ ਛੋਟੇ ਜਿਹੇ ਬੀਜ ਨੂੰ ਅਸੀਂ ਧਰਤੀ ਵਿਚ ਬੀਜਦੇ ਹਾਂ ਤਾਂ ਦਰੱਖ਼ਤ ਜਾਂ ਬੂਟਿਆਂ ਦੀ ਉਤਪਤੀ ਹੁੰਦੀ ਹੈ, ਫੇਰ ਦਰੱਖ਼ਤਾਂ ਤੋਂ ਅੱਗੇ ਲੱਕੜੀ ਦੀ ਉਤਪਤੀ ਹੁੰਦੀ ਹੈ ਅਤੇ ਲੱਕੜੀ ਨੂੰ ਖਰਾਦ 'ਤੇ ਚੜ੍ਹਾ ਕੇ ਫ਼ਰਨੀਚਰ ਤੇ ਹੋਰ ਖ਼ੂਬਸੂਰਤ ਵਸਤਾਂ ਦਾ ਨਿਰਮਾਣ ਕੀਤਾ ਜਾਂਦਾ ਹੈ। ਇਹਨਾਂ ਲੱਕੜੀਆਂ ਨੂੰ ਅਸੀਂ ਬਾਲਣ ਦੇ ਰੂਪ ਵਿਚ ਵੀ ਵਰਤਦੇ ਹਾਂ। ਫੇਰ ਜਦੋਂ ਕੋਈ ਮਰ ਜਾਂਦਾ ਹੈ ਤਾਂ ਉਸਨੂੰ ਸਾੜਨ ਲਈ ਇਹ ਲੱਕੜੀਆਂ ਹੀ ਕੰਮ ਆਉਂਦੀਆਂ ਹਨ। ਕਹਿਣ ਦਾ ਭਾਵ ਇਹ ਹੈ ਕਿ ਜੇਕਰ ਅਸੀਂ ਕੱਪੜਿਆਂ ਦੇ ਉਦਾਹਰਣ ਨੂੰ ਲਈਏ ਤਾਂ ਉਸ ਦੇ ਵਿਚ ਵੀ ਅਸੀਂ ਏਹੀ ਦੇਖਦੇ ਹਾਂ ਕਿ ਉਹ ਪਹਿਲਾਂ ਬੀਜ ਦੇ ਰੂਪ ਵਿਚ ਬੀਜਿਆ ਜਾਂਦਾ ਹੈ, ਫੇਰ ਰੂੰ ਦੇ ਰੂਪ ਵਿਚ ਆਉਂਦਾ ਹੈ ਤੇ ਫੇਰ ਧਾਗੇ ਦੇ ਰੂਪ ਵਿਚ ਤੇ ਫੇਰ ਕੱਪੜੇ ਦੇ ਰੂਪ ਵਿਚ ਏਹੀ ਬਸਤਰ ਜੀਵਨ ਭਰ ਤਨ ਢਕਣ ਦੇ ਕੰਮ ਆਉਂਦਾ ਹੈ ਤੇ ਅੰਤ ਵੇਲੇ ਜਦੋਂ ਮਨੁੱਖ ਦੀ ਮੌਤ ਹੋ ਜਾਂਦੀ ਹੈ ਤਾਂ ਏਹੀ ਬਸਤਰ ਉਸਦੇ ਕਫ਼ਨ ਦੇ ਰੂਪ ਵਿਚ ਹੁੰਦਾ ਹੈ। ਤਾਂ ਇਸ ਪ੍ਰਕਾਰ ਉਹ ਜਿਹੜੀਆਂ ਲੱਕੜੀਆਂ ਜਿਹਨਾਂ ਨਾਲ ਮਨੁੱਖ ਨੂੰ ਜਲਾਇਆ ਗਿਆ ਅਤੇ ਉਹ ਜਿਹੜਾ ਬਸਤਰ ਕਫ਼ਨ ਦੇ ਰੂਪ ਵਿਚ ਸੀ, ਉਸ ਦੀ ਰਾਖ ਹੋ ਗਈ ਤੇ ਨਾਲ ਹੀ ਮਾਨਵ ਸਰੀਰ ਦੀ ਵੀ ਰਾਖ ਹੋ ਗਈ। ਕਹਿਣ ਦਾ ਭਾਵ ਇਹ ਹੈ ਹਰੇਕ ਵਸਤੂ ਜਿਹੜੀ ਕਦੇ ਸ਼ੁਰੂ ਹੁੰਦੀ ਹੈ, ਉਸਦਾ ਅੰਤ ਕਦੇ ਨਾ ਕਦੇ ਜ਼ਰੂਰ ਹੀ ਹੋ ਜਾਂਦਾ ਹੈ।

ਕੁਝ ਵਸਤਾਂ ਅਜਿਹੀਆਂ ਹੁੰਦੀਆਂ ਹਨ ਜਿਹੜੀਆਂ ਪੂਰਨ ਰੂਪ ਵਿਚ ਖ਼ਤਮ ਨਹੀਂ ਹੁੰਦੀਆਂ, ਸੰਸਾਰ ਵਿਚ ਉਹਨਾਂ ਦਾ ਅੰਸ਼ ਰਹਿ ਜਾਂਦਾ ਹੈ। ਪਰ ਅਜਿਹੀਆਂ ਅਚੇਤਨ ਵਸਤਾਂ ਹੀ ਹੁੰਦੀਆਂ ਹਨ ਜਿਹੜੀਆਂ ਆਪਣੇ ਜੜ੍ਹ ਰੂਪ ਵਿਚ ਵਿਦਮਾਨ ਹੁੰਦੀਆਂ ਹਨ।

**ਮਨੁੱਖ ਦੇ ਜੀਵਨ ਦੀ ਸ਼ੁਰੂਆਤ :** ਮਨੁੱਖ ਦੇ ਜੀਵਨ ਦੀ ਸ਼ੁਰੂਆਤ ਦੇ ਵਿਸ਼ੇ ਵਿਚ ਇਕ ਬਹੁਤ ਬੜਾ ਰਹੱਸ ਹੈ। ਵੇਦਾਂ, ਪੁਰਾਣਾਂ, ਉਪਨਿਸ਼ਦਾਂ ਵਿਚ ਬੜੇ ਬੜੇ ਵਿਦਵਾਨਾਂ ਨੇ ਆਪਣੇ ਭਿੰਨ-ਭਿੰਨ ਮਤ ਦੇ ਕੇ ਆਪਣੇ ਵਿਚਾਰ ਸਪੱਸ਼ਟ ਕੀਤੇ ਹਨ। ਕੁਝ ਵਿਦਵਾਨਾਂ ਦਾ ਕਹਿਣਾ ਹੈ ਕਿ ਸਭ ਤੋਂ ਪਹਿਲਾਂ ਮਾਇਆ ਦੀ ਉਤਪਤੀ ਹੋਈ, ਤੇ ਕੁਝ ਦਾ ਕਹਿਣਾ ਹੈ ਕਿ ਪਹਿਲਾਂ ਵਿਕਾਰ ਉਤਪੰਨ ਹੋਏ। ਫੇਰ ਬ੍ਰਹਮ ਬਿੰਦੂ ਤੋਂ ਹੀ ਮਨੁੱਖ ਦੀ ਉਤਪਤੀ ਹੋਈ। ਇਸ ਤਰ੍ਹਾਂ ਸੋਚਣਾ ਤਾਂ ਸਾਡੀ ਧਾਰਣਾ ਹੈ ਲੇਕਿਨ ਵਾਸਤਵਿਕਤਾ ਕੀ ਹੈ ? ਇਸਦਾ ਰਹੱਸ ਇਸਦੇ ਵਿਸ਼ੇ ਵਿਚ ਕਿਸੇ ਨੇ ਵੀ ਨਹੀਂ ਪਾਇਆ ਹੈ। ਪਰਮਾਤਮਾ ਨੇ ਕਿਸੀ ਅਦਭੁੱਤ ਚਮਤਕਾਰ ਦਾ ਪ੍ਰਦਰਸ਼ਨ ਕਰ ਕੇ ਮਨੁੱਖ ਦੀ ਉਤਪਤੀ ਕੀਤੀ ਤਾਂ ਉਸ ਵੇਲੇ ਤਾਂ ਉਹਨਾਂ ਨੇ ਆਪ ਹੀ ਆਪਣੇ ਇਸ ਅਦਭੁੱਤ ਕ੍ਰਿਸ਼ਮੇ ਨੂੰ ਦੇਖਿਆ ਹੋਵੇਗਾ। ਹੁਣ ਅਸੀਂ ਕੇਵਲ ਕਲਪਨਾਵਾਂ ਦੇ ਆਧਾਰ 'ਤੇ ਹੀ ਇਸ ਵਿਸ਼ੇ 'ਤੇ ਚਿੰਤਨ ਕਰ ਸਕਦੇ ਹਾਂ। ਵਾਸਤਵਿਕਤਾ ਕੀ ਹੈ ਤੇ ਇਸਦੇ ਪਿੱਛੇ ਇਕ ਬਹੁਤ ਵੱਡਾ ਰਹੱਸ ਹੈ। ਇਸ ਰਹੱਸ ਦੀ ਖੋਜ ਕਰਨ ਬਾਰੇ ਹਾਲੇ ਕੋਈ ਵੀ ਸਫਲ ਨਹੀਂ ਹੋ ਸਕਿਆ।

# ਜੀਵਨ ਦਾ ਚਮਤਕਾਰ ਕੀ ਹੈ ?

ਜਦੋਂ ਕੋਈ ਮਨੁੱਖ ਆਪਣੀ ਅਲੌਕਿਕ ਸ਼ਕਤੀ ਦੁਆਰਾ ਜਾਂ ਜਾਦੂਈ ਸ਼ਕਤੀ ਦੁਆਰਾ ਵਿਚਿੱਤਰ ਕ੍ਰਿਸ਼ਮੇ ਕਰ ਕੇ ਵਿਖਾਉਂਦਾ ਹੈ, ਉਸ ਨੂੰ ਅਸੀਂ ਸਾਧਾਰਨ ਸ਼ਬਦਾਂ ਵਿਚ ਚਮਤਕਾਰ ਕਹਿੰਦੇ ਹਾਂ।

ਵੈਸੇ ਤਾਂ ਦੁਨੀਆ ਵਿਚ ਪ੍ਰਾਚੀਨ ਸਮੇਂ ਤੋਂ ਲੈ ਕੇ ਅੱਜ ਤਕ ਅਜਿਹੀਆਂ ਵਿਚਿੱਤਰ ਘਟਨਾਵਾਂ ਹੁੰਦੀਆਂ ਆਈਆਂ ਹਨ। ਅਸੀਂ ਦੇਖਿਆ ਜਾਂ ਸੁਣਿਆ ਹੋਵੇਗਾ ਕਿ ਜਾਦੂ ਟੂਣੇ ਕਰਨ ਵਾਲੇ ਆਪਣੀ ਜਾਦੂਈ ਛੜੀ ਨਾਲ ਪਤਾ ਨਹੀਂ ਕੀ ਕੁਝ ਕਰ ਦਿਖਾਉਂਦੇ ਹਨ। ਸਪੇਰੇ ਜ਼ਹਿਰੀਲੇ ਤੋਂ ਜ਼ਹਿਰੀਲੇ ਸੱਪਾਂ ਨੂੰ ਫੜਨ ਵਿਚ ਤੇ ਮੰਤਰਾਂ ਨਾਲ ਉਹਨਾਂ ਨੂੰ ਆਪਣੇ ਵੱਸ ਵਿਚ ਕਰਨ ਵਿਚ ਕਾਮਯਾਬ ਹੋ ਜਾਂਦੇ ਹਨ। ਹੋਰ ਵੀ ਅਨੇਕਾਂ ਉਦਾਹਰਣ ਦੇਖਣ ਅਤੇ ਪੜ੍ਹਨ ਨੂੰ ਮਿਲਦੇ ਹਨ ਕਿ ਫ਼ਲਾਂ ਜਗ੍ਹਾ ਇਕ ਬਾਲਕ ਦੇ ਕੋਲ ਮੋਰ ਦੀ ਛੜ ਹੈ। ਉਸਨੇ ਉਸੀ ਛੜ ਨਾਲ ਅਨੇਕਾਂ ਲੋਕਾਂ ਨੂੰ ਠੀਕ ਕੀਤਾ। ਨੇਤਰਹੀਨਾਂ ਨੂੰ ਜੋਤੀ ਪ੍ਰਦਾਨ ਕੀਤੀ। ਅਪੰਗ ਵਿਅਕਤੀਆਂ ਨੂੰ ਵੀ ਠੀਕ ਕੀਤਾ। ਕਈ ਖ਼ੁਦਾ ਦੀ ਭਗਤੀ ਵਿਚ ਇੰਨੇ ਲੀਨ ਹੋ ਜਾਂਦੇ ਹਨ ਕਿ ਉਹ ਆਪਣੇ ਆਪ ਨੂੰ ਮਸਤ ਅਖਵਾਉਂਦੇ ਹਨ। ਉਹ ਮਸਤ ਹੋ ਕੇ ਭਾਵੇਂ ਸ਼ਰਨ ਵਿਚ ਆਏ ਹੋਇਆਂ ਨੂੰ ਗਾਲ੍ਹਾਂ ਕੱਢ ਦੇਣ ਤਾਂ ਵੀ ਉਹ ਠੀਕ ਹੋ ਜਾਂਦੇ ਹਨ। ਕੁਝ ਅਜਿਹੇ ਮਹਾਂਪੁਰਖ ਹੁੰਦੇ ਹਨ ਜਿਹੜੇ ਇਕ ਮਾਤਰ ਦੇਖ ਲੈਣ ਨਾਲ ਹੀ ਲੋਕਾਂ ਦੇ ਕਸ਼ਟਾਂ ਨੂੰ ਦੂਰ ਕਰ ਦਿੰਦੇ ਹਨ। ਚਮਤਕਾਰ ਤਾਂ ਉਹੀ ਵਿਅਕਤੀ ਦਿਖਾ ਸਕਦੇ ਹਨ ਜਿਨ੍ਹਾਂ 'ਤੇ ਪ੍ਰਭੂ ਦੀ ਅਪਾਰ ਕਿਰਪਾ ਹੋਵੇ।

ਸ਼੍ਰੀ ਰਾਮ ਚੰਦਰ ਜੀ, ਕਰਣ, ਅਰਜਨ ਆਦਿ ਨੇ ਤੀਰ ਚਲਾਉਣ ਵਿਚ ਅਨੇਕਾਂ ਕ੍ਰਿਸ਼ਮੇ ਦਿਖਾਏ। ਸ਼੍ਰੀ ਕ੍ਰਿਸ਼ਨ ਜੀ ਦੇ ਸਾਥੀ ਸੁਦਾਮਾ ਇਕ ਗ਼ਰੀਬ ਬ੍ਰਾਹਮਣ ਸਨ। ਸ਼੍ਰੀ ਕ੍ਰਿਸ਼ਨ ਜੀ ਨੇ ਉਹਦੀ ਝੌਂਪੜੀ ਨੂੰ ਮਹਿਲ ਵਿਚ ਬਦਲ ਦਿੱਤਾ। ਇਤਨਾ ਹੀ ਨਹੀਂ ਜਦੋਂ ਦੁਰਯੋਧਨ ਨੇ ਭਰੀ ਸਭਾ ਵਿਚ ਦਰੋਪਦੀ ਨੂੰ ਅਪਮਾਨਤ ਕਰਨ ਦੀ ਕੋਸ਼ਿਸ਼ ਕੀਤੀ ਤਾਂ ਸ਼੍ਰੀ ਕ੍ਰਿਸ਼ਨ ਜੀ ਨੇ ਉਸਦਾ ਵਸਤਰ ਵੱਡਾ ਕਰ ਕੇ ਉਸਦੀ ਲਾਜ ਬਚਾਈ ਸੀ। ਮੁਸਲਮਾਨੀ ਫ਼ੌਜਾਂ ਨਾਲ ਲੜਦੇ ਹੋਏ ਬਾਬਾ ਦੀਪ ਸਿੰਘ ਜੀ ਨੇ ਆਪਣਾ ਸੀਸ ਤਲੀ 'ਤੇ ਧਰ ਕੇ ਚਮਤਕਾਰ ਦਿਖਾਇਆ ਸੀ। ਸ਼੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਪੁੱਤਰ ਬਾਬਾ ਗੁਰਦਿੱਤਾ ਜੀ ਨੇ ਜਿੰਦਵੜੀ ਵਿਖੇ ਇਕ ਮਰੀ ਹੋਈ ਗਊ ਵਿਚ ਜਾਨ ਪਾ ਦਿੱਤੀ ਤੇ ਇਕ ਅਦਭੁਤ ਚਮਤਕਾਰ ਦਿਖਾਇਆ।

# ਅਸਲੀ ਜੀਵਨ ਕਿਸ ਨੂੰ ਆਖਦੇ ਹਨ ?

ਮਨੁੱਖ ਦੇ ਜੀਵਨ ਦੀ ਤੁਲਨਾ ਜੇਕਰ ਅਸੀਂ ਇਕ ਫੁੱਲ ਨਾਲ ਕਰੀਏ ਤਾਂ ਉਚਿਤ ਹੀ ਹੋਵੇਗਾ ਕਿਉਂਕਿ ਜਿਵੇਂ ਸੰਸਾਰ ਵਿਚ ਸਾਰੇ ਹੀ ਮਹਾਂਪੁਰਸ਼ ਨਹੀਂ ਹੁੰਦੇ, ਮਹਾਂਪੁਰਸ਼ ਤਾਂ ਬਹੁਤ ਘੱਟ ਹੁੰਦੇ ਹਨ ਜੋ ਆਪਣੇ ਗਿਆਨ ਰੂਪੀ ਦੀਪਕ ਦੇ ਪ੍ਰਕਾਸ਼ ਨਾਲ ਚੌਹਾਂ ਪਾਸੇ ਉਜਾਲਾ ਕਰਦੇ ਹਨ। ਉਸੀ ਪ੍ਰਕਾਰ ਫੁੱਲਾਂ ਵਿਚ ਕੁਝ ਅਜਿਹੇ ਫੁੱਲ ਵੀ ਹੁੰਦੇ ਹਨ ਜਿਨ੍ਹਾਂ ਦੀ ਮਹਿਕ ਜਾਂ ਤਾਂ ਹੁੰਦੀ ਹੀ ਨਹੀਂ, ਜੇਕਰ ਹੁੰਦੀ ਵੀ ਹੈ ਤਾਂ ਨਾਮ ਮਾਤਰ। ਕਈ ਫੁੱਲ ਤਾਂ ਅਜਿਹੇ ਹੁੰਦੇ ਹਨ ਜਿਹੜੇ ਚੌਹਾਂ ਪਾਸਿਆਂ ਤੋਂ ਕੰਡਿਆਂ ਨਾਲ ਹੀ ਘਿਰੇ ਰਹਿੰਦੇ ਹਨ। ਇਸ ਦਾ ਮਤਲਬ ਅਸੀਂ ਇਹ ਨਹੀਂ ਸਮਝਾਂਗੇ ਕਿ ਇਹ ਫੁੱਲ ਵਿਚਾਰੇ ਬਦਨਸੀਬ ਹੁੰਦੇ ਹਨ ਬਲਕਿ ਸਾਨੂੰ ਇਹ ਸਮੱਝਣਾ ਚਾਹੀਦਾ ਹੈ ਕਿ ਸ਼ਾਇਦ ਇਹ ਕੰਡੇ ਹੀ ਇਹਨਾਂ ਦੇ ਸਾਥੀ ਹਨ ਤੇ ਇਹਨਾਂ ਨੇ ਕੰਡਿਆਂ ਦੇ ਨਾਲ ਹੀ ਰਹਿਣਾ ਹੈ। ਇਸ ਦੇ ਵਿਪਰੀਤ ਕੁਝ ਫੁੱਲ ਅਜਿਹੇ ਵੀ ਹੁੰਦੇ ਹਨ ਜੋ ਕੰਡਿਆਂ ਵਿਚ ਨਹੀਂ ਰਹਿੰਦੇ ਅਤੇ ਆਪਣੀ ਸੁਗੰਧ ਨਾਲ ਸਾਰੇ ਵਾਤਾਵਰਣ ਨੂੰ ਸੁਗੰਧਤ ਕਰਦੇ ਹਨ। ਇਸ ਦੇ ਸਮਰੂਪ ਅਸੀਂ ਅਜਿਹੇ ਮਹਾਂਪੁਰਸ਼ਾਂ ਨੂੰ ਲੈ ਸਕਦੇ ਹਾਂ ਜਿਹੜੇ ਇਹਨਾਂ ਫੁੱਲਾਂ ਦੀ ਤਰ੍ਹਾਂ ਆਪਣੇ ਗਿਆਂਨ ਦਾ ਪ੍ਰਕਾਸ਼ ਚੌਹਾਂ ਪਾਸੇ ਫੈਲਾਉਂਦੇ ਹਨ। ਅਜਿਹੇ ਵਿਅਕਤੀ ਹਮੇਸ਼ਾ ਪ੍ਰਸੰਨ ਤੇ ਸ਼ਾਂਤ ਸੁਭਾਅ ਵਾਲੇ ਹੁੰਦੇ ਹਨ, ਇਹਨਾਂ ਦਾ ਜੀਵਨ ਸੁਗੰਧਤ ਉਪਦੇਸ਼ਾਂ ਨਾਲ ਭਰਿਆ ਹੋਇਆ ਹੁੰਦਾ ਹੈ।

ਜਿਹੜੇ ਮਨੁੱਖ ਆਪਣੇ ਸਾਧਾਰਣ ਜੀਵਨ ਵਿਚ ਚੰਗੇ ਜਾਂ ਬੁਰੇ ਕੰਮ ਕਰਦੇ ਹੋਏ ਜ਼ਿੰਦਗੀ ਬਿਤਾਉਂਦੇ ਹਨ ਤੇ ਸਮਝਦੇ ਹਨ ਕਿ ਏਹੀ ਤਾਂ ਜੀਵਨ ਹੈ। ਇਸ ਜੀਵਨ ਵਿਚ ਕਦੇ ਦੁੱਖ ਕਦੇ ਸੁੱਖ ਧੁੱਪ-ਛਾਂ ਦੀ ਤਰ੍ਹਾਂ ਆਉਂਦਾ ਹੈ। ਇਸ ਤਰ੍ਹਾਂ ਤਾਂ ਉਹੀ ਮਨੁੱਖ ਸੋਚਦੇ ਹਨ ਜਿਨ੍ਹਾਂ ਦੀ ਬੁੱਧੀ ਵਿਚ ਸੋਚਣ ਦੀ ਗਹਿਰਾਈ ਨਹੀਂ। ਉਹ ਬਾਹਰੋਂ ਹੀ ਇਸ ਸੁੰਦਰ ਜੀਵਨ ਨੂੰ ਦੇਖ ਕੇ ਮੋਹਿਤ ਹੋ ਜਾਂਦੇ ਹਨ। ਅਜਿਹੇ ਵਿਅਕਤੀ ਵਾਸਤਵਿਕ ਜੀਵਨ ਦੇ ਅਰਥ ਨੂੰ ਨਹੀਂ ਸਮਝਦੇ।

ਅਸੀਂ ਅੱਜ-ਕੱਲ੍ਹ ਦੁਨੀਆ ਵਿਚ ਦੇਖਦੇ ਹਾਂ ਕਿ ਤਕਰੀਬਨ ਸਾਰੇ ਲੋਕ ਕਿਸੀ ਨਾ ਕਿਸੀ ਗੱਲ ਤੋਂ ਦੁਖੀ ਹਨ। ਸਾਨੂੰ ਦੇਖਣਾ ਚਾਹੀਦਾ ਹੈ ਕਿ ਜੇਕਰ ਦੁੱਖ ਹੁੰਦਾ ਹੈ ਤਾਂ ਇਸ ਦੇ ਨਾਲ ਕਾਰਨ ਜ਼ਰੂਰ ਹੁੰਦਾ ਹੈ। ਜੋ ਲੋਕ ਦੁਖੀ ਹੁੰਦੇ ਹਨ ਉਹਨਾਂ ਦਾ ਕਹਿਣਾ ਇਹ ਹੁੰਦਾ ਹੈ ਕਿ ਇਹ ਵੀ ਕੋਈ ਜੀਵਨ ਹੈ, ਇਸ ਤੋਂ ਚੰਗਾ ਜੇ ਮੌਤ ਹੀ ਆ ਜਾਂਦੀ ਤਾਂ ਠੀਕ ਹੀ ਹੁੰਦਾ। ਕਿਉਂ ਦੁੱਖ ਸਹਿਣ ਕਰਨ ਨਾਲੋਂ ਤਾਂ ਮਰ ਜਾਣਾ ਹੀ ਬੇਹਤਰ ਹੈ। ਇਸ ਦੇ ਵਿਪਰੀਤ ਜਿਹੜੇ ਸੁਖੀ ਹੁੰਦੇ ਹਨ ਉਹਨਾਂ ਨੂੰ ਕਿਸੀ ਚੀਜ਼ ਦੀ ਕੋਈ ਕਮੀ ਨਹੀਂ ਹੁੰਦੀ, ਫੇਰ ਵੀ ਉਹ ਸਬਰ ਸੰਤੋਖ ਵਾਲੇ ਨਹੀਂ ਹੁੰਦੇ। ਕਹਿਣ ਦਾ ਭਾਵ ਇਹ ਹੈ ਕਿ ਇਸ ਸੰਸਾਰ ਵਿਚ ਨਾ ਤਾਂ ਦੁਖੀ ਵਿਅਕਤੀ ਹੀ ਖ਼ੁਸ਼ ਹਨ ਤੇ ਜੀਵਨ ਦੇ ਵਾਸਤਵਿਕ ਅਰਥ ਨੂੰ ਨਹੀਂ ਸਮਝਦੇ ਅਤੇ ਨਾ ਹੀ ਸੁਖੀ ਖ਼ੁਸ਼ ਹਨ। ਉਹ ਵੀ ਆਪਣੇ ਜੀਵਨ ਦੇ ਵਾਸਤਵਿਕ ਰੂਪ ਨੂੰ ਨਹੀਂ ਜਾਣ ਸਕਦੇ।

ਅਜਿਹੇ ਵਿਅਕਤੀ ਜਿਹੜੇ ਆਪਣੀ ਹੋਂਦ ਦਾ ਕੋਈ ਮਾਣ ਨਹੀਂ ਕਰਦੇ, ਜੋ ਦੁਖੀ ਹੋ ਕੇ ਵੀ ਰੋਇਆ ਨਹੀਂ ਕਰਦੇ ਤੇ ਸੁਖੀ ਹੋ ਕੇ, ਖ਼ੁਸ਼ ਹੋ ਕੇ ਨਹੀਂ ਝੂਮਦੇ; ਜੋ ਵਿਅਕਤੀ ਸਵੇਰੇ ਉੱਠ ਕੇ ਇਸ਼ਨਾਨ ਕਰਨ ਤੋਂ ਬਾਅਦ ਪਾਠ ਕਰਦੇ ਹਨ ਤੇ ਹਰ ਵੇਲੇ ਆਪਣੀ ਬਿਰਤੀ ਪ੍ਰਭੂ ਦੇ ਨਾਲ ਜੋੜ ਕੇ ਰੱਖਦੇ ਹਨ, ਮਨ ਵਿੱਚੋਂ ਸ਼ੰਕਾਵਾਂ ਦੂਰ ਕਰ ਕੇ ਆਪਣੇ ਗੁਰੂ ਦੀ ਸੇਵਾ ਕਰਦੇ ਹਨ, ਉਸ ਦੇ ਸਾਰੇ ਪਾਪ ਤੇ ਦੋਸ਼ ਨਸ਼ਟ ਹੋ ਜਾਂਦੇ ਹਨ। ਜੋ ਵਿਅਕਤੀ ਆਪਣੇ ਮਨ ਦੇ ਅੰਦਰ ਮਾਣ, ਮੋਹ, ਲੋਭ ਤੇ ਸਾਰੇ ਵਿਕਾਰਾਂ ਨੂੰ ਦਾਖ਼ਲ ਨਹੀਂ ਹੋਣ ਦਿੰਦਾ ਅਤੇ ਜੋ ਵੀ ਮਾਲਿਕ ਨੇ ਉਸ ਨੂੰ ਹੁਕਮ ਦਿੱਤਾ, ਉਸ ਤੋਂ ਉਸ ਨੇ ਕਦੇ ਵੀ ਮੂੰਹ ਨਹੀਂ ਮੋੜਿਆ, ਜੇ ਮਾਲਿਕ ਨੇ ਭੁੱਖਾ ਰੱਖਿਆ ਤਾਂ ਉਥੇ ਹੀ ਉਸ ਨੇ ਪੂਰਨ ਆਨੰਦ ਸਮਝਿਆ, ਜੇ ਉਸ ਦੇ ਹੁਕਮ ਵਿਚ ਭੁੱਖੇ ਰਹਿਣਾ ਪਿਆ ਹੈ ਤਾਂ ਉਸ ਨੇ ਭੁੱਖ ਨੂੰ ਵੀ ਦੁੱਖ ਨਹੀਂ ਸਮਝਿਆ, ਬਲਕਿ ਸੁਖ ਹੀ ਸਮਝਿਆ; ਖ਼ੁਸ਼ੀ ਤੇ ਗਮੀ ਦੋਹਾਂ ਤੋਂ ਉਹ ਉੱਤੇ ਰਿਹਾ ਹੈ। ਜੋ ਵੀ ਹੁਕਮ ਉਸ ਨੂੰ ਸਾਹਿਬ ਵੱਲੋਂ ਆਇਆ ਹੈ, ਉਸ ਨੇ ਖਿੜੇ ਮੱਥੇ ਉਸ ਨੂੰ ਪ੍ਰਵਾਨ ਕੀਤਾ ਹੈ:

**ਭਇਓ ਕ੍ਰਿਪਾਲੁ ਠਾਕੁਰੁ ਸੇਵਕ ਕਉ ਸਵਰੇ ਹਲਤ ਪਲਾਤਾ॥**
**ਧੰਨੁ ਸੇਵਕੁ ਸਫਲੁ ਓਹੁ ਆਇਆ ਜਿਨਿ ਨਾਨਕ ਖਸਮੁ ਪਛਾਤਾ॥**

*(ਮਾਰੂ ਮ: ੫, ਪੰਨਾ 1000)*

# ਸੰਸਾਰ ਵਿਚ ਕਿਹੜੇ ਕਿਹੜੇ ਜੀਵਨ ਵਾਲੇ ਹਨ ?

ਸਾਨੂੰ ਹਰ ਇਕ ਨੂੰ ਸੰਗਮਰਮਰ ਦੀ ਮਾਨੋ ਇਕ ਸਿਲ ਮਿਲੀ ਹੋਈ ਹੈ। ਜਿਸ ਉੱਤੇ ਵੇਲ ਬੂਟੇ ਪਾ ਕੇ ਅਸੀਂ ਉਸ ਨੂੰ ਸਮਾਜ ਦੇ ਮੰਦਰ ਦੀ ਕੰਧ ਵਿਚ ਸਜਾਵਟ ਲਈ ਜੜਨਾ ਹੈ, ਸਾਡੇ ਹਰ ਇਕ ਦੇ ਹੱਥਾਂ ਦੀ ਸਿਲ ਨੇ ਉਕਰ ਕੇ ਕੰਧ ਦੀ ਖ਼ੂਬਸੂਰਤੀ ਨੂੰ ਵਧਾਉਣਾ ਹੈ.ਪਰ ਇਹ ਯਾਦ ਰੱਖਣਾ ਚਾਹੀਦਾ ਹੈ ਕਿ ਕੇਵਲ ਰੂਹ ਹੀ ਇਸ ਦੀ ਸ਼ਾਨ ਨੂੰ ਵਧਾ ਸਕਦੀ ਹੈ ਅਤੇ ਰੱਬ ਹੀ ਇਸ ਨੂੰ ਉਚਿਤ ਥਾਂ ਉੱਤੇ ਜੜਨ ਦੀ ਜੁਗਤ ਤੇ ਕਾਰੀਗਰੀ ਰੱਖਦੇ ਹਨ।

ਹਰ ਇਕ ਨੂੰ ਜੋ ਕੰਮ ਮਿਲਿਆ ਹੈ, ਉਸ ਨੂੰ ਉਸ ਨੇ ਹੀ ਕਰਨਾ ਹੈ। ਕੁਦਰਤੀ ਸੰਦੇਸ਼ ਸਾਨੂੰ ਉਡੀਕ ਰਿਹਾ ਹੈ ਅਤੇ ਲੰਘ ਰਹੀਆਂ ਨਸਲਾਂ ਵਿੱਚੋਂ ਦੀ ਸਦੀਆਂ ਤੋਂ ਉਡੀਕ ਰਿਹਾ ਸੀ ਅਤੇ ਹੁਣ ਜਦ ਅਸੀਂ ਸੰਸਾਰ ਵਿਚ ਜਨਮ ਲੈ ਕੇ ਪ੍ਰਗਟ ਹੋ ਚੁੱਕੇ ਹਾਂ ਤਾਂ ਇਸ ਸੰਸਾਰ 'ਚੋਂ ਆਪਣੀ ਖੇਡ ਮੁਕਾ ਕੇ ਤੁਰ ਗਏ ਹੋਏ ਮਨੁੱਖ ਸਾਡੇ ਵੱਲ ਤੱਕ ਰਹੇ ਹਨ ਕਿ ਅਸੀਂ ਮਨੁੱਖਤਾ ਦੇ ਸੰਸਾਰ ਮੰਦਰ ਵਿਚ ਆਪਣੀ ਉਮਰ ਵਿਚ ਸੰਸਾਰ ਨੂੰ ਅੱਗੇ ਨਾਲੋਂ ਵਧੇਰੇ ਖ਼ੂਬਸੂਰਤ ਬਣਾਉਣ ਲਈ ਕੀ ਕੁਝ ਕਰ ਕੇ ਵਿਖਾਉਂਦੇ ਹਾਂ।

ਕਹਿਣ ਦਾ ਭਾਵ ਇਹ ਹੈ ਕਿ ਜਿਹਨਾਂ ਵਿਅਕਤੀਆਂ ਦਾ ਜੀਵਨ ਇਸ ਸੰਸਾਰ ਵਿਚ ਮਹੱਤਵਪੂਰਨ ਹੁੰਦਾ ਹੈ, ਉਪਦੇਸ਼-ਦਾਇਕ ਹੁੰਦਾ ਹੈ, ਰੱਬ ਦੀ ਹੋਂਦ ਨੂੰ ਛੂਹਣ ਵਾਲਾ ਹੁੰਦਾ ਹੈ, ਉਹੀ ਮਨੁੱਖ ਜੀਵਨ ਵਾਲਾ ਹੁੰਦਾ ਹੈ। ਮਨੁੱਖ ਜਦੋਂ ਆਪਣੇ ਅੰਦਰ ਆਪਣੀ ਖ਼ੁਦੀ ਦਾ ਵਿਕਾਸ ਕਰਦਾ ਹੈ ਤਾਂ ਉਹ ਧਰਮ ਸੱਤ ਵਿਚ ਵਿਲੀਨ ਹੋ ਜਾਂਦਾ ਹੈ। ਇਸੀ ਤੱਤ ਨਾਲ ਪ੍ਰਕਿਰਤੀ ਪੈਦਾ ਹੁੰਦੀ ਹੈ ਤੇ ਪ੍ਰਕਿਰਤੀ ਦਾ ਨਿਰਮਾਣ ਹੁੰਦਾ ਹੈ। ਖ਼ੁਦੀ ਦੇ ਵਿਕਸਤ ਹੋਣ ਨਾਲ ਮਾਨਵ ਖ਼ੁਦਾ ਬਣ ਜਾਂਦਾ ਹੈ, ਜਿਵੇਂ ਕਿਹਾ ਗਿਆ ਹੈ :

> ਖ਼ੁਦੀ ਕੋ ਕਰ ਬੁਲੰਦ ਇਤਨਾ ਕਿ ਹਰ ਤਕਦੀਰ ਸੇ ਪਹਿਲੇ।
> ਖ਼ੁਦਾ ਬੰਦੇ ਸੇ ਖ਼ੁਦ ਪੂਛੇ ਬਤਾ ਤੇਰੀ ਰਜ਼ਾ ਕਿਆ ਹੈ ?

ਜ਼ਿੰਦਗੀ ਵਿਚ ਮਨੁੱਖ ਅਨੇਕਾਂ ਹੀ ਇਮਤਿਹਾਨ ਪਾਸ ਕਰਦਾ ਹੈ। ਕਿਸੇ ਨੂੰ ਵੀ ਇਸ ਗੱਲ ਦਾ ਅਹਿਸਾਸ ਨਹੀਂ ਹੁੰਦਾ ਕਿ ਜ਼ਿੰਦਗੀ ਤਾਂ ਆਪ ਖ਼ੁਦ ਹੀ ਇਕ ਇਮਤਿਹਾਨ ਹੈ। ਇਸ ਇਮਤਿਹਾਨ ਵਿਚ ਅਨੇਕਾਂ ਮੁਸ਼ਕਲਾਂ ਆਉਂਦੀਆਂ ਹਨ। ਜੋ ਮਨੁੱਖ ਖਿੜੇ ਮੱਥੇ ਇਹਨਾਂ ਮੁਸ਼ਕਲਾਂ ਦਾ ਸਾਹਮਣਾ ਕਰਦੇ ਹਨ, ਉਹ ਹੀ ਮਹਾਨ ਅਤੇ ਜੀਵਨ ਵਾਲੇ ਹੁੰਦੇ ਹਨ। ਜਿਵੇਂ ਕਿਹਾ ਜਾ ਸਕਦਾ ਹੈ :

> ਸਿਤਾਰੋਂ ਸੇ ਆਗੇ ਜਹਾਂ ਔਰ ਭੀ ਹੈਂ,
> ਅਭੀ ਵਕਤ ਕੇ ਇਮਤਿਹਾਂ ਔਰ ਭੀ ਹੈਂ।
> ਕਨਾਅਤ ਨ ਕਰ ਆਲਮ-ਏ ਰੰਗੋ-ਬੂ ਪਰ,
> ਚਮਨ ਔਰ ਭੀ, ਆਸ਼ਿਆਂ ਔਰ ਭੀ ਹੈਂ।

## ਜੀਵਨ ਤੋਂ ਜੀਵਨ ਕਿਵੇਂ ਬਣਦਾ ਹੈ ?

ਜੀਵਨ ਵਿਚ ਹਰੇਕ ਵਿਅਕਤੀ ਕੋਈ ਨਾ ਕੋਈ ਆਸ਼ਾ ਲੈ ਕੇ ਜੀਉਂਦਾ ਹੈ। ਜਿਸ ਪ੍ਰਕਾਰ ਸੂਰਜ ਦੀਆਂ ਕਿਰਨਾਂ ਪ੍ਰਾਣੀ ਜਗਤ ਵਿਚ ਨਵੀਨ ਆਸ਼ਾਵਾਂ ਦਾ ਨਿਰਮਾਣ ਕਰਨ ਲਈ ਉਚਿਤ ਹੁੰਦੀਆਂ ਹਨ, ਉਸੀ ਪ੍ਰਕਾਰ ਪ੍ਰਾਣੀ ਜਗਤ ਵਿਚ ਹਰ ਇਕ ਮਨੁੱਖ ਆਸ਼ਾਵਾਂ ਦੇ ਘੇਰੇ ਵਿਚ ਘਿਰਿਆ ਰਹਿੰਦਾ ਹੈ। ਸੰਸਾਰ ਵਿਚ ਜਿੰਨੇ ਵੀ ਸਜੀਵ ਪਦਾਰਥ ਹਨ, ਸੂਰਜ ਦੀਆਂ ਕਿਰਨਾਂ ਦਾ ਸਪਰਸ਼ ਪਾ ਕੇ ਉਹਨਾਂ ਨੂੰ ਇਕ ਨਵਾਂ ਜਿਹਾ ਜੀਵਨ ਮਿਲ ਜਾਂਦਾ ਹੈ। ਫੁੱਲਾਂ ਵਿਚ ਮੁਸਕਰਾਹਟ ਆ ਜਾਂਦੀ ਹੈ, ਉਪਵਨ ਦੀ ਸੁੰਦਰਤਾ ਵਧ ਜਾਂਦੀ ਹੈ ਤੇ ਮਾਨਵ ਸੰਸਾਰ ਵਿਚ ਆਸ਼ਾ ਦੀ ਕਿਰਨ ਜਗਮਗਾਉਣ ਲੱਗ ਜਾਂਦੀ ਹੈ।

ਇਹ ਸਾਰਾ ਸੰਸਾਰ ਇਕ ਵਿਸ਼ਵਾਸ 'ਤੇ ਟਿਕਿਆ ਹੋਇਆ ਹੈ। ਅਸੀਂ ਸਾਰੇ ਕਿਸੇ ਨਾ ਕਿਸੇ ਵਿਸ਼ਵਾਸ ਦੇ ਸਹਾਰੇ ਜੀਉਂਦੇ ਹਾਂ। ਇਹੀ ਕਾਰਨ ਹੈ ਕਿ ਅਸੀਂ ਪਰਮਾਤਮਾ ਵਿਚ ਅਟੁੱਟ ਵਿਸ਼ਵਾਸ ਰੱਖਦੇ ਹਾਂ। ਜਿਸ ਪ੍ਰਕਾਰ ਮਾਲੀ ਬੂਟਿਆਂ ਨੂੰ ਲਗਾਤਾਰ ਪਾਣੀ ਦਿੰਦਾ ਰਹਿੰਦਾ ਹੈ ਤੇ ਇਹੀ ਆਸ 'ਤੇ ਉਹ ਇਤਨੀ ਮਿਹਨਤ ਕਰਦਾ ਹੈ ਕਿ ਕਦੇ ਨਾ ਕਦੇ ਤਾਂ ਇਸ ਨੂੰ ਫਲ ਜ਼ਰੂਰ ਲੱਗਣਗੇ। ਜੇ ਉਸ ਨੂੰ ਫਲ ਪ੍ਰਾਪਤ ਹੋ ਜਾਂਦੇ ਹਨ ਤਾਂ ਉਹ ਖ਼ੁਸ਼ ਹੁੰਦਾ ਹੈ। ਇਸ ਦੇ ਵਿਪਰੀਤ ਜੇ ਉਸ ਦੀ ਮਿਹਨਤ ਵਿਅਰਥ ਜਾਂਦੀ ਹੈ ਤਾਂ ਉਹ ਨਿਰਾਸ਼ ਹੋ ਜਾਂਦਾ ਹੈ। ਠੀਕ ਇਹੀ ਹਾਲ ਇਨਸਾਨ ਦਾ ਹੁੰਦਾ ਹੈ। ਇਨਸਾਨ ਭਗਵਾਨ ਦੀ ਪੂਜਾ ਕਰਦਾ ਹੈ, ਭਗਤੀ ਕਰਦਾ ਹੈ, ਤਪ ਕਰਦਾ ਹੈ, ਸੰਨਿਆਸੀ ਬਣ ਜਾਂਦਾ ਹੈ। ਪਰ ਇਤਨਾ ਹੋਣ ਦੇ ਬਾਅਦ ਵੀ ਜੇਕਰ ਉਸ ਦਾ ਕੋਈ ਕਾਰਜ ਸਿੱਧ ਨਹੀਂ ਹੁੰਦਾ ਤਾਂ ਉਸ ਦਾ ਵਿਸ਼ਵਾਸ ਟੁੱਟ ਜਾਂਦਾ ਹੈ, ਲੇਕਿਨ ਧੰਨੇ ਭਗਤ ਵਰਗੇ ਮਹਾਨ ਵਿਅਕਤੀ ਨੇ ਪੱਥਰ ਵਿਚ ਵੀ ਵਿਸ਼ਵਾਸ ਰੱਖ ਕੇ ਪੂਜਾ ਕੀਤੀ। ਇਸੀ ਕਾਰਨ ਧੰਨੇ ਭਗਤ ਦੇ ਆਪਣੇ ਦ੍ਰਿੜ੍ਹ ਵਿਸ਼ਵਾਸ ਨਾਲ ਭਗਵਾਨ ਨੇ ਦਰਸ਼ਨ ਦਿੱਤੇ ਸਨ।

## ਜੀਵਨ ਵਾਲੀਆਂ ਅਸਲ ਗੱਲਾਂ ਕੀ ਹਨ ?

ਹਰ ਇਕ ਮਨੁੱਖ ਚੰਗੇ ਜਾਂ ਬੁਰੇ ਕੰਮ ਕਰਦਾ ਹੋਇਆ ਆਪਣੀ ਜ਼ਿੰਦਗੀ ਬਤੀਤ ਕਰਦਾ ਹੈ। ਆਪਣੇ ਲਈ ਤਾਂ ਹਰ ਕੋਈ ਜੀਉਂਦਾ ਹੈ; ਇਨਸਾਨ ਤਾਂ ਉਹੀ ਹੈ ਜਿਹੜਾ ਦੂਜਿਆਂ ਦੇ ਲਈ ਜੀਵੇ। ਉਦਾਹਰਣ ਦੇ ਤੌਰ 'ਤੇ ਅਸੀਂ ਕਹਿ ਸਕਦੇ ਹਾਂ ਕਿ ਦਰੱਖ਼ਤ ਦੂਜਿਆਂ ਲਈ ਛਾਂ ਕਰਦੇ ਹਨ ਤਾਂ ਆਪ ਧੁੱਪ ਵਿਚ ਖੜ੍ਹੇ ਰਹਿੰਦੇ ਹਨ ਅਤੇ ਦੂਜਿਆਂ ਲਈ ਹੀ ਫਲ ਦਿੰਦੇ ਹਨ। ਉਸੀ ਪ੍ਰਕਾਰ ਨਦੀਆਂ ਪਰਉਪਕਾਰ ਲਈ ਹੁੰਦੀਆਂ ਹਨ, ਗਊਆਂ ਪਰਉਪਕਾਰ ਲਈ ਦੁੱਧ ਦਿੰਦੀਆਂ ਹਨ। ਇਹ ਮਾਨਵ ਸਰੀਰ ਵੀ ਪਰਉਪਕਾਰ ਲਈ ਹੀ ਹੁੰਦਾ ਹੈ। ਉਪਕਾਰ ਦਾ ਅਰਥ ਹੁੰਦਾ ਹੈ : 'ਦੂਜਿਆਂ ਦੀ ਭਲਾਈ'। ਜਿਸ ਪ੍ਰਕਾਰ ਸਾਰੇ ਪਰਬਤਾਂ 'ਤੇ ਮਣੀ ਨਹੀਂ ਤੇ ਸਾਰੇ ਹਾਥੀਆਂ ਦੇ ਮੱਥੇ 'ਚ ਮੋਤੀ ਨਹੀਂ ਹੁੰਦਾ, ਹਰ ਇਕ ਬਨ ਵਿਚ ਚੰਦਨ ਨਹੀਂ ਹੁੰਦਾ, ਇਸੀ ਪ੍ਰਕਾਰ ਪਰਉਪਕਾਰ ਕਰਨ ਵਾਲੇ ਸੰਤ ਸੱਜਣ ਵੀ ਹਰ ਜਗ੍ਹਾ ਨਹੀਂ ਹੁੰਦੇ। ਅਜਿਹੇ ਪਰਉਪਕਾਰੀ ਵਿਅਕਤੀ ਤਾਂ ਬਹੁਤ ਹੀ ਘੱਟ ਹੁੰਦੇ ਹਨ।

ਜਿਸ ਪ੍ਰਕਾਰ ਜਦੋਂ ਸੂਰਜ ਉਦਿਤ ਹੁੰਦਾ ਹੈ ਤਾਂ ਉਸ ਦਾ ਰੰਗ ਲਾਲ ਹੁੰਦਾ ਹੈ ਤੇ ਜਦੋਂ ਦਿਨ ਭਰ ਪ੍ਰਕਾਸ਼ ਦੀਆਂ ਕਿਰਨਾਂ ਫੈਲਾਉਂਦਾ ਹੋਇਆ ਸ਼ਾਮ ਵੇਲੇ ਅਸਤਾਚਲ ਵੱਲ ਜਾਂਦਾ ਹੈ ਤਾਂ ਵੀ ਉਸਦਾ ਰੰਗ ਲਾਲ ਹੀ ਹੁੰਦਾ ਹੈ। ਭਾਵ ਇਹ ਹੈ ਕਿ ਸੂਰਜ ਦੇ

ਗੁਣਾਂ ਸਮਾਨ ਹੀ ਪਰਉਪਕਾਰੀ ਵਿਅਕਤੀ ਹੁੰਦੇ ਹਨ ਤੇ ਇਹ ਸੁੱਖ-ਦੁੱਖ 'ਚ ਸਮਾਨ ਭਾਵ ਰੱਖਦੇ ਹਨ।

ਪਰਉਪਕਾਰੀ ਮਨੁੱਖ ਵਿਚ ਕਦੇ ਵੀ ਅਭਿਮਾਨ ਨਹੀਂ ਹੁੰਦਾ। ਸਮਰਿਧੀ ਜਾਂ ਧਨ-ਦੌਲਤ ਪਾ ਕੇ ਉਹ ਹੋਰ ਵੀ ਜ਼ਿਆਦਾ ਵਿਨੀਤ ਤੇ ਨਿਮਣ ਹੋ ਜਾਂਦਾ ਹੈ। ਦਰੱਖ਼ਤ ਪਰਉਪਕਾਰੀ ਹਨ, ਦੂਜਿਆਂ ਲਈ ਫਲਦੇ ਹਨ ਤੇ ਜਦੋਂ ਫਲ ਆਉਂਦੇ ਹਨ ਤਾਂ ਉਹਨਾਂ ਦੇ ਭਾਰ ਨਾਲ ਹੇਠਾਂ ਝੁਕ ਜਾਂਦਾ ਹੈ ਤਾਂ ਕਿ ਲੋਕ ਫਲ ਆਸਾਨੀ ਨਾਲ ਤੋੜ ਸਕਣ। ਬੱਦਲ ਵੀ ਸੰਸਾਰ ਲਈ ਸਮੁੰਦਰ 'ਚੋਂ ਜਲ ਲਿਆਉਂਦੇ ਹਨ, ਇਸ ਲਈ ਪਰਉਪਕਾਰੀ ਹਨ। ਇਸੀ ਪ੍ਰਕਾਰ ਸੱਜਣ ਲੋਕ ਧਨ-ਸੰਪਤੀ ਪਾ ਕੇ ਹੰਕਾਰਦੇ ਨਹੀਂ, ਬਲਕਿ ਵਿਨਮਰ ਹੋ ਜਾਂਦੇ ਹਨ।

ਜੀਵਨ ਵਾਲੀ ਅਸਲ ਗੱਲ ਇਹ ਹੈ ਕਿ ਸਦਾ ਸੱਚ ਬੋਲੋ, ਮਿੱਠਾ ਬੋਲੋ, ਨਾ ਚੰਗਾ ਲੱਗਣ ਵਾਲਾ ਸੱਚ ਨਾ ਬੋਲੋ, ਪ੍ਰਿਯ ਤੇ ਸਤਿ ਬੋਲੋ। ਸਤਿ ਬੋਲਣਾ ਇਕ ਧਰਮ ਹੈ ਪਰ ਸਤਿ ਜ਼ਿਆਦਾਤਰ ਕਟੂ ਹੁੰਦਾ ਹੈ, ਇਸ ਲਈ ਮਨੁੱਖ ਨੂੰ ਚਾਹੀਦਾ ਹੈ ਕਿ ਸੱਚ ਨੂੰ ਇਸ ਢੰਗ ਨਾਲ ਬੋਲੋ ਕਿ ਉਹ ਕਟੂ ਨਾ ਲੱਗੇ ਜਿਵੇਂ ਕਿ ਇਕ ਦੰਤ ਕਥਾ ਹੈ ਕਿ ਕਿਸੀ ਮਿਰਾਸੀ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਕਾਣਾ ਕਹਿਣ ਦੀ ਬਜਾਇ "ਤੇਰੀ ਇੱਕੋ ਅੱਖ ਸੁਲੱਖਣੀ" ਕਿਹਾ ਸੀ। ਸੁਣ ਕੇ ਮਹਾਰਾਜ ਨਰਾਜ਼ ਨਹੀਂ ਹੋਏ ਸਨ। ਲੇਕਿਨ ਅਸਤਿ ਨੂੰ ਚੰਗਾ ਬਣਾ ਕੇ ਨਹੀਂ ਬੋਲਣਾ ਚਾਹੀਦਾ ਕਿਉਂਕਿ ਇਸ ਨਾਲ ਸੁਣਨ ਵਾਲੇ ਦੀ ਹਾਨੀ ਹੋ ਸਕਦੀ ਹੈ। ਕਿਸੀ ਨੂੰ ਪ੍ਰਸੰਨ ਕਰਨ ਲਈ ਝੂਠ ਦਾ ਪਿਆਰਾ ਬਣਾ ਕੇ ਕੋਈ ਕਹੇਗਾ ਕਿ ਸਰੋਤਾ ਝੂਠ ਨੂੰ ਸੱਚ ਮੰਨ ਕੇ ਅਤੇ ਉਸ ਦੇ ਅਨੁਸਾਰ ਕੰਮ ਕਰ ਕੇ ਹਾਨੀ ਉਠਾਏਗਾ।

ਸਾਰੇ ਧਰਮ ਸਾਨੂੰ ਚੰਗੀ ਹੀ ਸਿੱਖਿਆ ਦਿੰਦੇ ਹਨ। ਸਾਰਿਆਂ ਧਰਮਾਂ ਦੇ ਅਸੂਲ ਅਲੱਗ-ਅਲੱਗ ਹਨ। ਧਾਰਮਿਕ ਅਸਥਾਨ ਅਲੱਗ-ਅਲੱਗ ਹਨ ਪਰ ਗੱਲ ਤਾਂ ਇੱਕੋ ਹੀ ਜਗ੍ਹਾ ਮੁੱਕ ਜਾਂਦੀ ਹੈ। ਜਿਵੇਂ ਅਸੀਂ ਕਹਿ ਸਕਦੇ ਹਾਂ ਕਿ ਰਾਹੇਂ ਅਲੱਗ-ਅਲੱਗ ਹੈਂ ਪਰ ਮੰਜ਼ਿਲ ਏਕ ਹੈ। ਸਤਿਗੁਰ ਦਾ ਸਿੱਖ ਹੋਣ ਦਾ ਦਾਅਵਾ ਜੋ ਮਨੁੱਖ ਕਰਦਾ ਹੈ, ਉਹ ਹਰ ਰੋਜ਼ ਸਵੇਰੇ ਉਠ ਕੇ ਹਰੀ ਦਾ ਨਾਮ ਧਿਆਉਂਦਾ ਹੈ। ਉਸ ਦਾ ਰੋਜ਼ ਇਹ ਉੱਦਮ ਹੋ ਗਿਆ ਹੁੰਦਾ ਹੈ ਕਿ ਉਹ ਅੰਮ੍ਰਿਤ ਵੇਲੇ ਪਹਿਲਾਂ ਸਰੀਰਕ ਇਸ਼ਨਾਨ ਕਰਦਾ ਹੈ ਤੇ ਫਿਰ ਨਾਮ ਅੰਮ੍ਰਿਤ ਸਰੋਵਰ ਵਿਚ ਰੂਹਾਨੀ ਇਸ਼ਨਾਨ ਕਰਦਾ ਹੈ। ਗੁਰੂ ਦੇ ਉਪਦੇਸ਼ ਦੁਆਰਾ ਉਹ ਹਰੀ ਦਾ ਨਾਮ ਜਪਦਾ ਹੈ, ਜਿਸ ਦੇ ਕਾਰਨ ਉਸ ਦੇ ਸਾਰੇ ਦੋਸ਼ ਤੇ ਪਾਪ ਨਸ਼ਟ ਹੋ ਜਾਂਦੇ ਹਨ, ਫਿਰ ਦਿਨ ਚੜ੍ਹਨ 'ਤੇ ਉਹ ਗੁਰਬਾਣੀ ਗਾਉਂਦਾ ਹੈ ਤੇ ਉਠਦਿਆਂ-ਬੈਠਦਿਆਂ ਹਰੀ ਦੇ ਨਾਮ ਨੂੰ ਆਪਣੇ ਧਿਆਨ ਵਿਚ ਰੱਖਦਾ ਹੈ, ਜਿਹੜਾ ਗੁਰਸਿੱਖ ਸੁਆਸ-ਸੁਆਸ ਤੇ ਖਾਂਦਿਆਂ-ਪੀਂਦਿਆਂ ਆਪਣੇ ਹਰੀ ਨੂੰ ਧਿਆਉਂਦਾ ਰਹਿੰਦਾ ਹੈ, ਉਹ ਗੁਰੂ ਦੀ ਪ੍ਰਸੰਨਤਾ ਪ੍ਰਾਪਤ ਕਰਦਾ ਹੈ। ਜਿਸ ਵਡਭਾਗੀ ਗੁਰਸਿੱਖ ਉੱਤੇ ਮਾਲਕ ਹਰੀ ਦਿਆਲ ਹੁੰਦਾ ਹੈ, ਉਸੇ ਨੂੰ ਗੁਰੂ ਦਾ ਉਪਦੇਸ਼ ਮਿਲਦਾ ਹੈ। ਭਾਵ ਇਹ ਹੈ ਕਿ ਗੁਰਸਿੱਖ ਨਾਮ ਦਾ ਵਪਾਰੀ ਹੈ ਅਤੇ ਜੀਵਨ ਦੇ ਹਰ ਸਮੇਂ ਉਹ ਨਾਮ ਦਾ ਵਪਾਰ ਹੀ ਕਰਦਾ ਹੈ। ਪਰ ਨਾਮ ਦਾ ਵਪਾਰੀ ਕੀ ਹੁੰਦਾ ਹੈ ? ਜੋ ਹਰੀ ਨੂੰ ਸੁਆਸ-ਸੁਆਸ ਆਪਣੇ ਦਿਲ ਵਿਚ ਵਸਾਈ ਰੱਖਦਾ ਹੈ ਤੇ ਹਰੀ ਹੀ ਉਸ ਨੂੰ ਸਾਰੇ ਜੀਵਨ ਵਿਚ ਅਗਵਾਈ ਦਿੰਦਾ ਹੈ। ਸੱਚ, ਪ੍ਰੇਮ, ਪਿਆਰ, ਨਿਮਰਤਾ, ਮਿਠਾਸ, ਗ਼ਰੀਬੀ ਆਦਿਕ ਦੈਵੀ ਗੁਣਾਂ ਨਾਲ ਉਹ ਭਰਿਆ ਹੁੰਦਾ ਹੈ ਕਿਉਂਕਿ ਉਸ ਦੇ ਅੰਦਰ ਵੱਸਦਾ ਹਰੀ ਇਹਨਾਂ ਗੁਣਾਂ ਨਾਲ ਭਰਪੂਰ ਹੈ। ਨਾਮ ਸਿਮਰਨ ਵਾਲਾ ਗੁਰਸਿੱਖ ਆਪਣੀ ਅੰਤਰ-ਆਤਮਾ 'ਚੋਂ ਨਿਕਲੇ ਸੱਚ, ਪ੍ਰੇਮ, ਪਿਆਰ, ਨਿਮਰਤਾ ਅਤੇ ਮਿਠਾਸ ਨਾਲ ਸਾਰਿਆਂ ਦੇ ਦਿਲਾਂ ਨੂੰ ਪਵਿੱਤਰ ਕਰਦਾ ਹੈ।

# ਜੀਵਨ ਕਿਵੇਂ ਬਣਾਇਆ ਜਾਂਦਾ ਹੈ ?

ਅੱਜ ਦਾ ਯੁਗ ਮਸ਼ੀਨਾਂ ਦਾ ਯੁਗ ਹੈ। ਇਸ ਯੁਗ ਵਿਚ ਜ਼ਿਆਦਾਤਰ ਕੰਮ ਮਸ਼ੀਨਾਂ ਦੁਆਰਾ ਹੀ ਕੀਤਾ ਜਾਂਦਾ ਹੈ। ਵੱਡੀਆਂ-ਵੱਡੀਆਂ ਮਸ਼ੀਨਾਂ ਦਾ ਨਿਰਮਾਣ ਮਨੁੱਖ ਨੇ ਆਪਣੀ ਦਿਮਾਗ਼ੀ ਸ਼ਕਤੀ ਨਾਲ ਕੀਤਾ ਹੈ। ਵੱਡੇ-ਵੱਡੇ ਯੰਤਰ ਅਤੇ ਯਾਤਾਯਾਤ ਦੇ ਸਾਧਨਾਂ ਦਾ ਅਵਿਸ਼ਕਾਰ ਹੋਇਆ। ਖ਼ੁਦਾ ਨੇ ਜੇਕਰ ਇਨਸਾਨ ਵਰਗੀ ਅਮੋਲਕ ਚੀਜ਼ ਦੀ ਸਿਰਜਨਾ ਕੀਤੀ ਤਾਂ ਇਨਸਾਨ ਨੇ ਵੀ ਪਤਾ ਨਹੀਂ ਕਿੰਨੇ ਕੁ ਯੰਤਰਾਂ ਅਤੇ ਮਸ਼ੀਨਾਂ ਦਾ ਨਿਰਮਾਣ ਕੀਤਾ ਹੋਵੇਗਾ। ਸੋਚਣ ਲਈ ਰੱਬ ਨੇ ਸਾਨੂੰ ਇਕ ਚੰਗਾ ਦਿਮਾਗ਼ ਦਿੱਤਾ ਹੈ, ਜਿਸਦੀ ਸਹਾਇਤਾ ਨਾਲ ਅਸੀਂ ਅਨੇਕ ਕਾਢਾਂ ਕੱਢ ਸਕਦੇ ਹਾਂ।

ਹੁਣ ਪ੍ਰਸ਼ਨ ਇਹ ਉਠਦਾ ਹੈ ਕਿ ਮਨੁੱਖ ਦਾ ਜੀਵਨ ਬਣਿਆ ਬਣਾਇਆ ਤਾਂ ਨਹੀਂ ਹੁੰਦਾ, ਸਗੋਂ ਉਸ ਨੂੰ ਬਣਾਇਆ ਜਾਂਦਾ ਹੈ। ਹੁਣ ਤੁਸੀਂ ਸੋਚੋਗੇ ਕਿ ਉਹ ਭੀ ਕੋਈ ਅਜਿਹੀ ਚੀਜ਼ ਹੈ ਜਿਹੜੀ ਬਣਾਈ ਜਾਵੇ। ਜੀ ਹਾਂ! ਇਕ ਬੱਚਾ ਜਦੋਂ ਬਚਪਨ ਵਿਚ ਇੱਟਾਂ ਦੇ ਛੋਟੇ ਛੋਟੇ ਘਰ ਬਣਾਉਂਦਾ ਹੈ ਤਾਂ ਅਸੀਂ ਉਸਦੇ ਇੰਜੀਨੀਅਰ ਹੋਣ ਦੀ ਕਲਪਨਾ ਕਰਦੇ ਹਾਂ। ਜੇਕਰ ਬੱਚਾ ਜ਼ਮੀਨ 'ਤੇ ਜਾਂ ਕਾਗ਼ਜ਼ ਆਦਿ 'ਤੇ ਬੇਲ ਬੂਟੇ ਜਾਂ ਕਾਰਟੂਨ ਆਦਿ ਬਣਾਉਂਦਾ ਹੈ ਤਾਂ ਅਸੀਂ ਉਸ ਤੋਂ ਇਕ ਕਲਾਕਾਰ ਦੀ ਕਲਪਨਾ ਕਰਨ ਲੱਗ ਜਾਂਦੇ ਹਾਂ। ਉਸੀ ਪ੍ਰਕਾਰ ਜਦੋਂ ਬੱਚਾ ਆਪਣੀ ਪ੍ਰਾਰੰਭਿਕ ਸਿੱਖਿਆ ਨੂੰ ਪ੍ਰਾਪਤ ਕਰਨ ਦੇ ਦੌਰਾਨ ਛੋਟੀਆਂ-ਛੋਟੀਆਂ ਕਵਿਤਾਵਾਂ ਆਪਣੇ ਆਪ ਹੀ ਲਿਖਣ ਲੱਗ ਜਾਂਦਾ ਹੈ ਤਾਂ ਅਸੀਂ ਇਹ ਕਲਪਨਾ ਕਰਨ ਲੱਗ ਜਾਂਦੇ ਹਾਂ ਕਿ ਇਹ ਬੱਚਾ ਭਵਿੱਖ ਵਿਚ ਕਵੀ ਬਣੇਗਾ। ਇਕ ਜ਼ਰੂਰੀ ਗੱਲ ਧਿਆਨ ਵਿਚ ਰੱਖਣ ਵਾਲੀ ਇਹ ਹੈ ਕਿ ਕਦੇ ਕਦੇ ਜ਼ਿੰਦਗੀ ਦੇ ਹਾਲਾਤ ਵੀ ਅਜਿਹੇ ਬਣ ਜਾਂਦੇ ਹਨ ਕਿ ਇਨਸਾਨ ਇਕ ਸਾਧਾਰਨ ਇਨਸਾਨ ਤੋਂ ਕਲਾਕਾਰ ਬਣ ਜਾਂਦਾ ਹੈ।

ਜਿਨ੍ਹਾਂ ਬੱਚਿਆਂ ਦੀ ਰੁਚੀ ਧਾਰਮਿਕ ਅਸਥਾਨਾਂ ਅਤੇ ਧਾਰਮਿਕ ਗੱਲਾਂ ਵਿਚ ਹੁੰਦੀ ਹੈ, ਅਜਿਹੇ ਬੱਚੇ ਪੜ੍ਹਾਈ ਵਿਚ ਤਾਂ ਕਾਮਯਾਬ ਹੁੰਦੇ ਹੀ ਹਨ ਸਗੋਂ ਧਾਰਮਿਕ ਸਿੱਖਿਆ ਗ੍ਰਹਿਣ ਕਰ ਕੇ ਹੋਰਨਾਂ ਦੇ ਵੀ ਮਾਰਗ-ਦਰਸ਼ਨ ਕਰਦੇ ਹਨ। ਜੇਕਰ ਮਕਾਨ ਦੀ ਨੀਂਹ ਪੱਕੀ ਹੁੰਦੀ ਹੈ ਤਾਂ ਉਸ 'ਤੇ ਬਣਾਈ ਹੋਈ ਇਮਾਰਤ ਮਜ਼ਬੂਤ ਹੁੰਦੀ ਹੈ। ਜੇਕਰ ਨੀਂਹ ਕਮਜ਼ੋਰ ਬਣੇਗੀ ਤਾਂ ਇਮਾਰਤ ਕਦੇ ਵੀ ਨਸ਼ਟ ਹੋ ਸਕਦੀ ਹੈ। ਕਹਿਣ ਦਾ ਭਾਵ ਇਹ ਹੈ ਕਿ ਬੱਚੇ ਨੂੰ ਜਨਮ ਤੋਂ ਲੈ ਕੇ ਜਦੋਂ ਤਕ ਉਹ ਆਪਣੇ ਜੀਵਨ ਵਿਚ ਸੋਚਣਯੋਗ ਨਹੀਂ ਬਣ ਜਾਂਦਾ, ਇਕ ਅਜਿਹੇ ਸਹਾਰੇ ਦੀ ਲੋੜ ਹੁੰਦੀ ਹੈ ਜਿਸ ਨਾਲ ਉਹ ਬਾਲਕ ਆਪਣੀ ਜ਼ਿੰਦਗੀ ਵਿਚ ਭਲਾ ਬੁਰਾ ਸੋਚਣ ਦੇ ਕਾਬਲ ਬਣ ਜਾਂਦਾ ਹੈ। ਫੇਰ ਉਹ ਉੱਚੀ ਤੋਂ ਉੱਚੀ ਸਿੱਖਿਆ ਪ੍ਰਾਪਤ ਕਰ ਕੇ ਕਿਸੀ ਅੱਛੀ ਨੌਕਰੀ 'ਤੇ ਲੱਗ ਜਾਂਦਾ ਹੈ। ਇਸ ਪ੍ਰਕਾਰ ਉਸਦੀ ਜ਼ਿੰਦਗੀ ਵਿਚ ਸੁੱਖ ਸੁਵਿਧਾਵਾਂ ਪ੍ਰਾਪਤ ਕਰਨ ਦੀ ਕਾਬਲੀਅਤ ਪੈਦਾ ਹੋ ਜਾਂਦੀ ਹੈ। ਸਾਧਾਰਨ ਲੋਕ ਇਹ ਕਹਿ ਦਿੰਦੇ ਹਨ ਕਿ ਫ਼ਲਾਂ ਮਨੁੱਖ ਦਾ ਜੀਵਨ ਬਣ ਗਿਆ।

ਮੇਰਾ ਆਪਣਾ ਨਿੱਜੀ ਵਿਚਾਰ ਇਹ ਹੈ ਕਿ ਮਨੁੱਖ ਦਾ ਜੀਵਨ ਤਾਂ ਹੀ ਬਣਦਾ ਹੈ ਜਦੋਂ ਉਹ ਆਪਣੇ ਗਿਆਨ ਕਰਨ ਵਾਲੇ ਵਿਚਾਰਾਂ ਨਾਲ ਦੂਸਰਿਆਂ ਨੂੰ ਗਿਆਨ ਦੇਣ ਯੋਗ ਬਣ ਜਾਂਦਾ ਹੈ। ਫੁੱਲ ਭਾਵੇਂ ਕੰਡਿਆਂ ਵਿਚ ਰਹਿੰਦਾ ਹੈ, ਘਣੀਆਂ ਝਾੜੀਆਂ ਵਿਚ ਵੀ ਰਹਿੰਦਾ ਹੈ, ਫੇਰ ਵੀ ਉਹ ਆਪਣੀਆਂ ਕੋਮਲ ਪੰਖੜੀਆਂ ਨਾਲ ਕੰਡਿਆਂ ਨੂੰ ਵੀ ਕੋਮਲ ਭਾਵ ਦਿੰਦਾ ਹੈ। ਕਹਿਣ ਦਾ ਭਾਵ ਇਹ ਹੈ ਕਿ ਜੇਕਰ ਮਹਾਂਪੁਰਸ਼ ਵਿਅਕਤੀ ਨੂੰ ਮੂਰਖ ਤੋਂ ਮੂਰਖ ਵਿਅਕਤੀ ਭੀ ਮਿਲੇ ਤਾਂ ਉਸਦੀ ਨਿਰਗੁਣਤਾ ਨੂੰ ਦੂਰ ਕਰ ਕੇ ਉਸਨੂੰ

ਗਿਆਨ ਰੂਪੀ ਸੱਚਾ ਮਾਰਗ ਦੱਸਣ ਦਾ ਪ੍ਰਚਾਰ ਕਰਦਾ ਹੈ। ਇਸ ਪ੍ਰਕਾਰ ਜੇਕਰ ਅਸੀਂ ਆਪਣਾ ਜੀਵਨ ਬਣਾਵਾਂਗੇ ਤਾਂ ਨਾ ਕੇਵਲ ਇਸ ਲੋਕ ਵਿਚ ਸਾਡਾ ਜੀਵਨ ਬਣੇਗਾ, ਸਗੋਂ ਪਰਲੋਕ ਵਿਚ ਵੀ ਸਾਡੀ ਜੈ-ਜੈਕਾਰ ਹੋਵੇਗੀ।

## ਜੀਵਨ ਦਾ ਮੂਲ ਆਧਾਰ ਕੀ ਹੈ ?

ਮਨੁੱਖ ਦਾ ਜੀਵਨ ਇਕ ਅਜਿਹਾ ਅਮੋਲਕ ਰਤਨ ਹੈ ਜਿਹੜਾ ਬੜੀ ਮੁਸ਼ਕਿਲਾਂ ਨਾਲ ਹੀ ਪ੍ਰਾਪਤ ਹੁੰਦਾ ਹੈ। ਜੇਕਰ ਅਸੀਂ ਆਪਣੇ ਇਸ ਦੁਰਲੱਭ ਜੀਵਨ ਵਿਚ ਚੰਗੇ ਕੰਮ ਨਹੀਂ ਕਰਦੇ ਤਾਂ ਸਾਡਾ ਜੀਵਨ ਨਿਰਾਰਥਕ ਤੇ ਨਿਰਾਧਾਰ ਹੈ। ਮਨੁੱਖ ਨੂੰ ਮਾਨਵ ਜੀਵਨ ਦਾ ਜਾਮਾ ਪਰਮਾਤਮਾ ਦੇ ਹੁਕਮ ਨਾਲ ਹੀ ਮਿਲਦਾ ਹੈ। ਪਰਮਾਤਮਾ ਦੀ ਮਰਜ਼ੀ ਨਾਲ ਹੀ ਉਹ ਸੰਸਾਰ ਵਿਚ ਪ੍ਰਸਿੱਧੀ ਹਾਸਲ ਕਰਦਾ ਹੈ। ਜਿਸ ਤਰ੍ਹਾਂ ਕਿ ਜਪੁਜੀ ਸਾਹਿਬ ਵਿਚ ਗੁਰੂ ਨਾਨਕ ਦੇਵ ਜੀ ਦਾ ਕਥਨ ਹੈ:

**ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥**

ਭਾਵ ਇਹ ਹੈ ਕਿ ਰੱਬ ਦੇ ਹੁਕਮ ਅਨੁਸਾਰ ਹੀ ਸਾਰੇ ਜੀਵ ਪੈਦਾ ਹੁੰਦੇ ਹਨ, ਅਤੇ ਉਸੇ ਹੁਕਮ ਮੁਜਬ ਹੀ ਉਨ੍ਹਾਂ ਨੂੰ ਰੱਬ ਦੇ ਦਰ 'ਤੇ ਉੱਚਾ ਦਰਜਾ ਜਾਂ ਆਦਰ ਮਿਲਦਾ ਹੈ।

ਜੀਵਨ ਦਾ ਮੂਲ ਆਧਾਰ ਜਾਣ ਲੈਣ ਤੋਂ ਪਹਿਲਾਂ ਇਹ ਜਾਣਕਾਰੀ ਪ੍ਰਾਪਤ ਕਰ ਲੈਣੀ ਚਾਹੀਦੀ ਹੈ ਕਿ ਮਨੁੱਖ ਜਦੋਂ ਇਸ ਸੰਸਾਰ ਵਿਚ ਜਨਮ ਲੈਂਦਾ ਹੈ ਤਾਂ ਉਹ ਕੇਵਲ ਇਕ ਮਾਨਵ ਹੈ ਤੇ ਮਨੁੱਖਤਾ ਉਸਦਾ ਧਰਮ ਹੈ, ਕਿਉਂਕਿ ਏਕ ਹੀ ਨੂਰ ਤੋਂ ਸਾਰੇ ਜਗ ਦੀ ਉਤਪਤੀ ਹੁੰਦੀ ਹੈ। ਕੋਈ ਊਚ-ਨੀਚ ਦਾ ਭੇਦ ਭਾਵ ਨਹੀਂ ਹੁੰਦਾ। ਸੰਤ ਕਬੀਰ ਦਾਸ ਜੀ ਤੇ ਸੰਤ ਰਵਿਦਾਸ ਜੀ ਵਰਗੇ ਅਨੇਕਾਂ ਹੋਰ ਵੀ ਮਹਾਂਪੁਰਖ ਹੋਏ ਹਨ ਜਿਨ੍ਹਾਂ ਨੇ ਭੇਦ ਭਾਵ ਦੀ ਭਾਵਨਾ ਦਾ ਖੰਡਨ ਕੀਤਾ। ਮਹਾਂਪੁਰਖਾਂ ਦਾ ਵਚਨ ਹੈ:

ਜਾਤ ਪਾਤ ਪੂਛੈ ਨਹੀਂ ਕੋਈ।<br>ਹਰੀ ਕੋ ਭਜੈ, ਸੋ ਹਰੀ ਕਾ ਹੋਈ।

ਕਬੀਰ ਜੀ ਨੇ ਇਹ ਪ੍ਰਚਾਰਿਆ ਸੀ:

**ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥<br>ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥**

*(ਪ੍ਰਭਾਤੀ ਕਬੀਰ ਜੀ, ਪੰਨਾ 1349)*

ਜਾਤ ਪਾਤ ਦੇ ਭੇਦ-ਭਾਵ ਦਾ ਖੰਡਨ ਕਰਦੇ ਹੋਏ ਕਬੀਰ ਜੀ ਕਹਿੰਦੇ ਹਨ ਕਿ:

**ਗਰਭ ਵਾਸ ਮਹਿ ਕੁਲੁ ਨਹੀ ਜਾਤੀ॥<br>ਬ੍ਰਹਮ ਬਿੰਦੁ ਤੇ ਸਭ ਉਤਪਾਤੀ॥** *(ਗਉੜੀ ਕਬੀਰ ਜੀ, ਪੰਨਾ 324)*

ਜਦੋਂ ਬੱਚਾ ਸੰਸਾਰ ਵਿਚ ਜਨਮ ਲੈਂਦਾ ਹੈ ਤਾਂ ਉਸਦੀ ਮਾਂ ਆਪਣੇ ਮਨ ਵਿਚ ਅਨੇਕ ਇੱਛਾਵਾਂ ਰੱਖਦੀ ਹੈ ਕਿ ਮੇਰਾ ਬੱਚਾ ਡਾਕਟਰ ਬਣੇਗਾ, ਇੰਜੀਨੀਅਰ ਬਣੇਗਾ। ਪਰ ਹੁੰਦਾ ਉਹੀ ਹੈ ਜੋ ਪਰਮਾਤਮਾ ਨੂੰ ਮਨਜ਼ੂਰ ਹੁੰਦਾ ਹੈ। ਗੁਰੂ ਨਾਨਕ ਮਹਾਰਾਜ ਫ਼ੁਰਮਾਂਦੇ ਹਨ:

**ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥...੨॥** *(ਜਪੁ ਜੀ)*

ਜਦੋਂ ਮਨੁੱਖ ਆਪਣੀ ਅੰਤਰ-ਆਤਮਾ 'ਚੋਂ ਪ੍ਰੇਰਨਾ ਪ੍ਰਾਪਤ ਕਰ ਆਪਣੇ ਜੀਵਨ

ਦਾ ਆਧਾਰ ਬਣਾ ਲੈਂਦਾ ਹੈ, ਤਾਂ ਉਸ ਨੂੰ ਜੀਵਨ ਵਿਚ ਅਵੱਸ਼ ਹੀ ਕਾਮਯਾਬੀ ਹਾਸਲ ਹੁੰਦੀ ਹੈ। ਕਿਉਂਕਿ ਇਹ ਪ੍ਰੇਰਨਾ ਉਸਨੇ ਆਪਣੀ ਅੰਤਰ-ਆਤਮਾ 'ਚੋਂ ਪ੍ਰਾਪਤ ਕੀਤੀ ਹੈ! ਜੇ ਕੋਈ ਤੀਸਰਾ ਮਨੁੱਖ ਉਸਨੂੰ ਕਿਸੇ ਗੱਲ ਲਈ ਪ੍ਰੇਰਿਤ ਕਰੇਗਾ ਤਾਂ ਉਹ ਉਸਦਾ ਮੂਲ ਆਧਾਰ ਨਹੀਂ ਹੋਵੇਗਾ।

ਇਸ ਪ੍ਰਕਾਰ ਅਸੀਂ ਕਹਿ ਸਕਦੇ ਹਾਂ ਕਿ ਜੀਵਨ ਦਾ ਮੂਲ ਆਧਾਰ ਇਨਸਾਨ ਆਪਣੀ ਅੰਤਰ-ਆਤਮਾ ਤੋਂ ਪ੍ਰੇਰਿਤ ਹੋ ਕੇ ਹੀ ਪ੍ਰਾਪਤ ਕਰਦਾ ਹੈ। ਮਨੁੱਖ ਦਾ ਜੀਵਨ ਤਾਂ ਇੱਕੋ ਜਿਹਾ ਹੀ ਹੁੰਦਾ ਹੈ, ਪਰ ਹਰ ਇਕ ਮਨੁੱਖ ਦੀਆਂ ਭਾਵਨਾਵਾਂ, ਇੱਛਾਵਾਂ ਇੱਕੋ ਜਿਹੀਆਂ ਨਹੀਂ ਹੁੰਦੀਆਂ। ਜ਼ਿੰਦਗੀ ਦਾ ਮੂਲ ਆਧਾਰ ਤਾਂ ਇਕ ਹੀ ਹੁੰਦਾ ਹੈ। ਸੱਚਾਈ ਦੇ ਮਾਰਗ 'ਤੇ ਚੱਲਦਿਆਂ ਹੋਇਆਂ ਪਰਮਾਤਮਾ ਦਾ ਸਿਮਰਨ ਕਰਨਾ ਅਤੇ ਆਪਣੇ ਅਧਿਕਾਰਾਂ ਅਤੇ ਕਰਤੱਵ ਦੀ ਉਚਿਤ ਰੂਪ ਵਿਚ ਪਾਲਨਾ ਕਰਨੀ। ਲੇਕਿਨ ਅੱਜ ਦੇ ਯੁਗ ਵਿਚ ਜੀਵਨ ਦਾ ਮੂਲ ਆਧਾਰ ਕੁਝ ਹੋਰ ਹੀ ਹੈ। ਅੱਜ ਦੇ ਯੁਗ ਵਿਚ ਕੁੱਝ ਲੋਕ ਹੀ ਅਜਿਹੇ ਹਨ ਜਿਹੜੇ ਜ਼ਿੰਦਗੀ ਦਾ ਮੂਲ ਆਧਾਰ ਬਣਾਉਂਦੇ ਹਨ। ਉਸ ਦੇ ਅਨੁਸਾਰ ਜੀਵਨ ਬਤੀਤ ਕਰਦੇ ਹਨ। ਜੇਕਰ ਅਸੀਂ ਅੱਜ ਦੇ ਯੁਗ ਵਿਚ ਦੇਖਦੇ ਹਾਂ ਤਾਂ ਸਾਨੂੰ ਏਹੀ ਲੱਗਦਾ ਹੈ ਕਿ ਲੋਕਾਂ ਦਾ ਜੀਵਨ ਨਿਰਾਧਾਰ ਹੀ ਬਣਦਾ ਜਾ ਰਿਹਾ ਹੈ।

## ਇਸ ਬੰਦੇ ਦਾ ਜੀਵਨ ਮੁੱਕਦਾ ਕਿਥੇ ਹੈ ?

ਸਾਧਾਰਨ ਕਥਨ ਦੇ ਅਨੁਸਾਰ ਅਸੀਂ ਕਹਿ ਸਕਦੇ ਹਾਂ ਕਿ ਮਨੁੱਖ ਜਦ ਆਪਣੀ ਉਮਰ ਭੋਗ ਲੈਂਦਾ ਹੈ ਤਾਂ ਉਸ ਦਾ ਜੀਵਨ ਖ਼ਤਮ ਹੋ ਜਾਂਦਾ ਹੈ। ਲੇਕਿਨ ਇਤਨਾ ਹੀ ਕਹਿ ਦੇਣਾ ਇਸ ਕਥਨ ਦੀ ਪੂਰਤੀ ਨਹੀਂ, ਬਲਕਿ ਇਸ ਨਾਲੋਂ ਵੀ ਜ਼ਿਆਦਾ ਗਹਿਰਾਈ ਵਿਚ ਜਾਣ ਦੀ ਲੋੜ ਹੈ।

ਜ਼ਿੰਦਗੀ ਨੂੰ ਉਸ ਦੀ ਲੰਬਾਈ ਨਾਲ ਨਹੀਂ, ਸਗੋਂ ਉਸ ਦੀ ਗਹਿਰਾਈ ਨਾਲ ਨਾਪਣਾ ਚਾਹੀਦਾ ਹੈ। ਇਹ ਨਹੀਂ ਦੇਖਣਾ ਚਾਹੀਦਾ ਕਿ ਮਨੁੱਖ ਕਿੰਨੇ ਕੁ ਸਾਲ ਜੀਉਂਦਾ ਹੈ, ਬਲਕਿ ਇਹ ਦੇਖਣਾ ਚਾਹੀਦਾ ਹੈ ਕਿ ਮਨੁੱਖ ਕਿਸ ਢੰਗ ਨਾਲ ਜੀਉਂਦਾ ਹੈ।

ਇਹ ਨਿਸਚਿਤ ਰੂਪ ਵਿਚ ਨਹੀਂ ਕਿਹਾ ਜਾ ਸਕਦਾ ਕਿ ਕਿਸੀ ਇਨਸਾਨ ਦਾ ਜੀਵਨ ਕਦੋਂ ਖ਼ਤਮ ਹੋ ਜਾਏਗਾ ? ਇਨਸਾਨ ਆਪਣੇ ਜੀਵਨ ਦੇ ਭਵਿੱਖ ਬਾਰੇ ਪਹਿਲਾਂ ਹੀ ਯੋਜਨਾਵਾਂ ਬਣਾ ਲੈਂਦਾ ਹੈ, ਉਸ ਨੂੰ ਇਸ ਗੱਲ ਦਾ ਗਿਆਨ ਨਹੀਂ ਹੁੰਦਾ ਕਿ ਪਤਾ ਨਹੀਂ, ਕਦੋਂ ਪਰਮਾਤਮਾ ਦਾ ਸੁਨੇਹਾ ਆ ਜਾਏ, ਫੇਰ ਤਾਂ ਸਾਰੇ ਕੰਮ ਛੱਡ ਕੇ ਹੀ ਜਾਣਾ ਪਵੇਗਾ। ਇਨਸਾਨ ਤਾਂ ਇਹ ਇੱਛਾ ਰੱਖਦਾ ਹੈ ਕਿ ਉਸ ਦਾ ਜੀਵਨ ਖ਼ਤਮ ਹੀ ਨਾ ਹੋਵੇ। ਉਸ ਦੇ ਦਿਲ ਵਿਚ ਜੀਣ ਦੀ ਚਾਹਤ ਰਹਿੰਦੀ ਹੈ, ਭਾਵੇਂ ਉਹ ਦੁਖੀ ਵੀ ਕਿਉਂ ਨਾ ਹੋਵੇ। ਜ਼ਿੰਦਗੀ ਵਿਚ ਇਨਸਾਨ ਆਪਣੇ ਲਈ ਸਾਰੀਆਂ ਸੁਵਿਧਾਵਾਂ ਉਪਲਬਧ ਕਰਦਾ ਹੈ ਅਤੇ ਇਹਨਾਂ ਨੂੰ ਪ੍ਰਾਪਤ ਕਰਨ ਲਈ ਪਤਾ ਨਹੀਂ ਮਨੁੱਖ ਕਿੰਨੇ ਕੁ ਯਤਨ ਕਰਦਾ ਹੈ। ਅਸਲ ਵਿਚ ਇਹ ਠੀਕ ਹੀ ਹੈ ਕਿ ਆਪਣੇ ਜੀਵਨ ਵਿਚ ਅਸੀਂ ਆਪਣੀ ਕਾਇਆ ਨੂੰ ਆਂਚ ਤਕ ਨਹੀਂ ਆਣ ਦਿੰਦੇ ਪਰ ਅੰਤ ਵੇਲੇ ਇਸ ਕਾਇਆ ਦਾ ਕੀ ਹੁੰਦਾ ਹੈ, ਇਹ ਇਹਨਾਂ ਪੰਕਤੀਆਂ ਤੋਂ ਸਪੱਸ਼ਟ ਹੁੰਦਾ ਹੈ :

> ਅਨਿਕ ਜਤਨ ਕਰਿ ਕਾਇਆ ਪਾਲੀ ॥
> ਮਰਤੀ ਬਾਰ ਅਗਨਿ ਸੰਗਿ ਜਾਲੀ ॥

**ਚੋਆ ਚੰਦਨੁ ਮਰਦਨ ਅੰਗਾ॥**
**ਸੋ ਤਨੁ ਜਲੈ ਕਾਠ ਕੈ ਸੰਗਾ॥** *(ਗਉੜੀ ਕਬੀਰ ਜੀ, ਪੰਨਾ 325)*

ਅਜਿਹੇ ਮਨੁੱਖ ਜਿਹਨਾਂ ਨੂੰ ਮੌਤ ਦਾ ਕੋਈ ਡਰ ਨਹੀਂ, ਸ਼ਾਇਦ ਇਸੇ ਲਈ ਉਹਨਾਂ ਦੀ ਪਰਮਾਤਮਾ ਨਾਲ ਮਿਲਣ ਦੀ ਚਾਹ ਹੈ, ਜਿਵੇਂ ਕਿ ਕਿਹਾ ਗਿਆ ਹੈ:

**ਮੈ ਨ ਮਰਉ ਮਰਿਬੋ ਸੰਸਾਰਾ॥**
**ਅਬ ਮੋਹਿ ਮਿਲਿਓ ਹੈ ਜੀਆਵਨਹਾਰਾ॥** *(ਗਉੜੀ ਕਬੀਰ ਜੀ, ਪੰਨਾ 325)*

ਮਨੁੱਖ ਆਪਣੇ ਜੀਵਨ ਵਿਚ ਮਾਇਆ ਮੋਹ ਦੇ ਜਾਲ ਵਿਚ ਇਤਨੀ ਬੁਰੀ ਤਰ੍ਹਾਂ ਫਸ ਜਾਂਦਾ ਹੈ, ਜਿਵੇਂ ਇਕ ਮੱਕੜੀ ਦੇ ਜਾਲ ਵਿਚ ਕੋਈ ਪਤੰਗਾ ਫਸ ਜਾਂਦਾ ਹੈ, ਪਤੰਗਾ ਜਾਲ 'ਚੋਂ ਨਿਕਲਣ ਦੀ ਅਸਫਲ ਕੋਸ਼ਿਸ਼ ਕਰਦਾ ਹੈ, ਆਖ਼ਿਰ ਉਸ ਦੀ ਉਥੇ ਹੀ ਮੌਤ ਹੋ ਜਾਂਦੀ ਹੈ। ਠੀਕ ਇਹੀ ਹਾਲ ਮਨੁੱਖ ਦਾ ਹੈ, ਉਹ ਸੰਸਾਰ-ਰੂਪੀ ਜਾਲ ਵਿਚ ਉਲਝਿਆ ਰਹਿੰਦਾ ਹੈ। ਮਾਇਆ ਮੋਹ ਦੇ ਜਾਲ 'ਚੋਂ ਤਾਂ ਕੋਈ ਵਿਰਲਾ ਹੀ ਨਿਕਲਦਾ ਹੈ, ਜਿਵੇਂ ਕਿ ਕਬੀਰ ਜੀ ਦਾ ਕਥਨ ਹੈ:

**ਫਾਸਨ ਕੀ ਬਿਧਿ ਸਭੁ ਕੋਊ ਜਾਨੈ ਛੂਟਨ ਕੀ ਇਕੁ ਕੋਈ॥** *(ਪੰਨਾ 331)*

ਹੁਣ ਸਾਨੂੰ ਇਸ ਗੱਲ ਨੂੰ ਧਿਆਨ ਵਿਚ ਰੱਖਣਾ ਚਾਹੀਦਾ ਹੈ ਕਿ ਲੋਕ ਸੰਸਾਰਿਕ ਦੁੱਖਾਂ ਤੋਂ ਪ੍ਰੇਸ਼ਾਨ ਹੋ ਕੇ ਆਤਮ-ਹੱਤਿਆ ਕਰ ਲੈਂਦੇ ਹਨ। ਅਜਿਹੇ ਮਨੁੱਖ ਜੋ ਆਪਣੇ ਜੀਵਨ ਨੂੰ ਆਪ ਹੀ ਖ਼ਤਮ ਕਰ ਲੈਂਦੇ ਹਨ, ਉਹਨਾਂ ਦੀ ਆਤਮਾ ਤਦ ਤਕ ਭਟਕਦੀ ਰਹਿੰਦੀ ਹੈ, ਜਦ ਤਕ ਉਹਨਾਂ ਦੀ ਉਮਰ ਰਹਿੰਦੀ ਹੈ। ਅਜਿਹੇ ਮਨੁੱਖ ਜਿਹਨਾਂ ਦੀ ਮੌਤ ਸੁਭਾਵਿਕ ਰੂਪ ਨਾਲ ਹੁੰਦੀ ਹੈ, ਇਹਨਾਂ ਦਾ ਜੀਵਨ ਵੀ ਖ਼ਤਮ ਨਹੀਂ ਹੁੰਦਾ, ਬਲਕਿ ਖ਼ਤਮ ਕਰ ਦਿੱਤਾ ਜਾਂਦਾ ਹੈ। ਪਰਮਾਤਮਾ ਦੀ ਉਸ ਅਲੌਕਿਕ ਸ਼ਕਤੀ ਦੁਆਰਾ ਪ੍ਰਾਣੀ ਸੰਸਾਰ ਵਿਚ ਜਨਮ ਲੈਂਦਾ ਅਤੇ ਮਰਦਾ ਹੈ। ਇਹ ਸੰਸਾਰ ਇਕ ਅਜਿਹਾ ਰੰਗ-ਮੰਚ ਹੈ, ਜਿਸ ਵਿਚ ਅਸੀਂ ਸਾਰੇ ਭਾਗ ਲੈਂਦੇ ਹਾਂ। ਇਸ ਦਾ ਕਰਤਾ-ਧਰਤਾ ਪਰਮਾਤਮਾ ਹੀ ਹੈ। ਜਨਮ-ਮਰਨ ਦਾ ਚੱਕਰ ਕਰਮਾਂ ਦੇ ਅਨੁਸਾਰ ਚੱਲਦਾ ਰਹਿੰਦਾ ਹੈ। ਮਨੁੱਖ ਦਾ ਕੇਵਲ ਸਰੀਰ ਹੀ ਨਸ਼ਟ ਹੁੰਦਾ ਹੈ। ਆਤਮਾ ਕਦੇ ਵੀ ਨਹੀਂ ਮਰਦੀ। ਆਤਮਾ ਅਜਰ ਤੇ ਅਮਰ ਹੈ। ਜਿਸ ਪ੍ਰਕਾਰ ਮਿੱਟੀ ਤੋਂ ਘੜਾ ਬਣਾਇਆ ਜਾਂਦਾ ਹੈ, ਘੜੇ ਤੋਂ ਮਿੱਟੀ ਨਹੀਂ; ਉਸੀ ਪ੍ਰਕਾਰ ਮਾਨਵ ਦੀ ਆਤਮਾ ਉਸ ਪਰਮਾਤਮਾ ਦਾ ਹੀ ਅੰਸ਼ ਹੈ ਅਤੇ ਮਰ ਕੇ ਉਸੀ ਅੰਸ਼ ਵਿਚ ਲੀਨ ਹੋ ਜਾਂਦੀ ਹੈ। ਪਰਮਾਤਮਾ ਅਰਥਾਤ ਪਰਮ+ਆਤਮਾ; ਅਜਿਹੀ ਆਤਮਾ ਜੋ ਪਵਿੱਤਰ ਹੈ, ਅਰਥਾਤ ਪਰਮਾਤਮਾ ਜਾਂ ਭਗਵਾਨ ਦੀ ਆਤਮਾ।

ਹਰ ਆਤਮਾ ਵਿਚ ਪਰਮਾਤਮਾ ਦਾ ਵਾਸ ਹੈ। ਮਨੁੱਖ ਆਪਣੇ ਦਿਲ ਵਿਚ ਹੀ ਪਰਮਾਤਮਾ ਨੂੰ ਰੱਖਦਾ ਹੈ, ਫੇਰ ਵੀ ਉਸ ਨੂੰ ਖੋਜ ਨਹੀਂ ਸਕਦਾ। ਉਸ ਨੂੰ ਮਿਲ ਨਹੀਂ ਸਕਦਾ ਤੇ ਮਿਲੇਗਾ ਵੀ ਕਿਸ ਤਰ੍ਹਾਂ, ਕਿਉਂਕਿ ਪਰਮਾਤਮਾ ਨੂੰ ਮਿਲਣ ਦਾ ਮਾਰਗ ਅਤਿਅੰਤ ਕਠਿਨ ਤੇ ਜਟਿਲ ਹੈ ਤਾਂ ਹੀ ਕਬੀਰ ਜੀ ਫ਼ੁਰਮਾਉਂਦੇ ਹਨ:

ਕਸਤੂਰੀ ਕੁੰਡਲੀ ਬਸੇ ਮਿਰਗ ਢੂਢੈ ਬਨ ਮਾਹਿ।
ਐਸੇ ਘਟਿ ਘਟਿ ਰਾਮ ਹੈ ਦੁਨੀਆ ਦੇਖੇ ਨਾਹੀ।

ਜੀਵਨ ਵਿਚ ਅਜਿਹੇ ਵਿਅਕਤੀ ਬਹੁਤ ਹੀ ਘੱਟ ਹੁੰਦੇ ਹਨ, ਜਿਹੜੇ ਇਹ ਸਿੱਖਿਆ ਦਿੰਦੇ ਹਨ:

ਮੁਹੱਬਤ ਮੁਝ ਸੇ ਨਹੀਂ ਖ਼ੁਦਾ ਸੇ ਕਰ ਮੇਰੇ ਦੋਸਤ,
ਜ਼ਾਲਿਮ ਦੁਨੀਆ ਸ਼ੱਕ ਕਰਤੀ ਹੈ।
ਗੁਜ਼ਰ ਜਾਏਗਾ ਵਕਤ ਜਬ,
ਫਿਰ ਪਛਤਾਕਰ ਕਿਆ ਹੋਗਾ।
ਨਾ ਹਮ ਹੋਂਗੇ, ਨਾ ਜਜ਼ਬਾਤ,
ਅਹਿਸਾਸ ਹੀ ਹੋਗਾ ਕਰੀਬ,
'ਗਰ ਭੁਲਾ ਦਿਆ ਉਸ ਖ਼ੁਦਾ ਕੋ,
ਫਿਰ ਪਛਤਾਓਗੇ ਆਹੇਂ ਭਰਨੇ ਵਾਲੇ।
ਆਹੇਂ ਭਰਨੇ ਵਾਲੇ,
ਮੰਜ਼ਿਲ ਪਰ ਪਹੁੰਚਨੇ ਸੇ ਪਹਿਲੇ ਹੀ,
ਕੁਚਲ ਦੀਏ ਜਾਓਗੇ।

ਜੀਵਨ ਦੇ ਇਸ ਲੰਬੇ ਸਫ਼ਰ ਵਿਚ ਪਤਾ ਨਹੀਂ ਕੀ ਕੁਝ ਕਰਦਾ ਹੈ। ਇਸ ਦਾ ਪਤਾ ਸ਼ਾਇਦ ਉਸ ਨੂੰ ਵੀ ਨਹੀਂ ਹੁੰਦਾ। ਆਪਣੇ-ਆਪ ਨੂੰ ਤਾਂ ਕੋਈ ਵੀ ਇਨਸਾਨ ਗ਼ਲਤ ਨਹੀਂ ਕਹਿੰਦਾ, ਜੇਕਰ ਕੋਈ ਕਹਿੰਦਾ ਵੀ ਹੈ ਤਾਂ ਅਜਿਹੇ ਬਹੁਤ ਘੱਟ ਹੁੰਦੇ ਹਨ, ਜੋ ਆਪਣੀ ਗ਼ਲਤੀ ਮੰਨਦੇ ਹੋਣਗੇ। ਪ੍ਰੰਤੂ ਪਰਮਾਤਮਾ ਉਸ ਅਲੌਕਿਕ ਸ਼ਕਤੀ ਦੀਆਂ ਨਜ਼ਰਾਂ 'ਚੋਂ ਬਚ ਕੇ ਅਸੀਂ ਕੋਈ ਵੀ ਗ਼ਲਤ ਕੰਮ ਕਰਾਂਗੇ ਤਾਂ ਇਹਨਾਂ ਕਰਮਾਂ ਦਾ ਲੇਖਾ-ਜੋਖਾ ਉਸ ਨੂੰ ਪਤਾ ਰਹਿੰਦਾ ਹੈ। ਉਸੀ ਦੇ ਅਨੁਸਾਰ ਮਨੁੱਖ ਆਪਣੇ ਕੀਤੇ ਹੋਏ ਕਰਮਾਂ ਦਾ ਫਲ ਪਾਉਂਦਾ ਹੈ। ਇਸ ਪ੍ਰਕਾਰ ਮਨੁੱਖ ਆਪਣੇ ਆਪਣੇ ਕਰਮਾਂ ਅਨੁਸਾਰ ਜੀਵਨ ਨੂੰ ਬਤੀਤ ਕਰਦਾ ਹੈ ਤੇ ਇਕ ਦਿਨ ਉਸ ਦਾ ਜੀਵਨ ਅਲੌਕਿਕ ਸ਼ਕਤੀ ਦੁਆਰਾ ਖ਼ਤਮ ਕਰ ਦਿੱਤਾ ਜਾਂਦਾ ਹੈ।

## ਜੀਵਨ ਦੀ ਸਮਾਪਤੀ ਤੋਂ ਬਾਅਦ ਇਸ ਦੇ ਜੀਵਨ ਦੀ ਸ਼ੁਰੂਆਤ ਕਿੱਥੋਂ ਹੁੰਦੀ ਹੈ ?

ਪੂਰਨ ਰੂਪ ਵਿਚ ਪੱਕੇ ਹੋਏ ਦਰੱਖ਼ਤਾਂ ਦੇ ਬੀਜ ਜਦ ਧਰਤੀ 'ਤੇ ਡਿੱਗ ਜਾਂਦੇ ਹਨ ਤਾਂ ਫੇਰ ਹਵਾ ਜਾਂ ਹਨੇਰੀ ਦੁਆਰਾ ਉਹ ਆਪਣਾ ਅਸਥਾਨ ਬਦਲ ਲੈਂਦੇ ਹਨ ਤੇ ਫੇਰ ਅੰਕੁਰ ਦੇ ਰੂਪ ਵਿਚ ਆ ਜਾਂਦੇ ਹਨ ਅਤੇ ਫੇਰ ਹੌਲੀ-ਹੌਲੀ ਦਰੱਖ਼ਤ ਦਾ ਰੂਪ ਧਾਰਨ ਕਰ ਲੈਂਦੇ ਹਨ। ਉਸੀ ਪ੍ਰਕਾਰ ਮਨੁੱਖ ਜਦੋਂ ਮਰ ਜਾਂਦਾ ਹੈ ਤਾਂ ਉਸ ਨੂੰ ਅਗਲਾ ਜਨਮ ਉਸ ਦੇ ਕਰਮਾਂ ਦੇ ਅਨੁਸਾਰ ਹੀ ਮਿਲਦਾ ਹੈ। ਇਹ ਤਾਂ ਪੂਰਨ ਰੂਪ ਵਿਚ ਸਪੱਸ਼ਟ ਨਹੀਂ ਕਿਹਾ ਜਾ ਸਕਦਾ ਕਿ ਫੇਰ ਦੁਬਾਰਾ ਉਸ ਨੂੰ ਜਨਮ ਕਿੱਥੇ ਮਿਲੇਗਾ। ਧਰਤੀ ਉੱਤੇ ਡਿੱਗੇ ਹੋਏ ਬੀਜਾਂ ਵਿੱਚੋਂ ਕੋਈ ਭਾਗਸ਼ਾਲੀ ਬੀਜ ਹੀ ਅਜੇਹੇ ਹੁੰਦੇ ਹਨ, ਜਿਸ ਵਿਚ ਸ਼ਕਤੀ ਦੇ ਅੰਸ਼ ਹੋਣ, ਉਸੀ ਵਿੱਚੋਂ ਅੰਕੁਰ ਨਿਕਲਦਾ ਹੈ ਅਤੇ ਅਜੇਹੇ ਬੀਜ ਜਿਹਨਾਂ ਵਿਚ ਸ਼ਕਤੀ ਦੇ ਅੰਸ਼ ਨਹੀਂ ਹੁੰਦੇ, ਉਹ ਉਥੇ ਹੀ ਨਸ਼ਟ ਹੋ ਜਾਂਦੇ ਹਨ। ਉਸੇ ਤਰ੍ਹਾਂ ਸਾਰੇ ਮਨੁੱਖ ਮਰਨ ਤੋਂ ਬਾਅਦ ਫੇਰ ਬਾਅਦ ਵਾਲੇ ਜਨਮ ਵਿਚ ਮਾਨਵ ਸਰੀਰ ਧਾਰ ਨਹੀਂ ਸਕਦੇ। ਕੁਝ ਮਨੁੱਖ ਤਾਂ ਚੌਰਾਸੀ ਦੇ ਗੇੜ 'ਚ ਪੈ ਜਾਂਦੇ ਹਨ ਤੇ ਫੇਰ ਆਪਣੀ ਆਪਣੀ ਕਰਨੀ ਅਨੁਸਾਰ ਅਲੱਗ-ਅਲੱਗ ਜੂਨਾਂ ਭੁਗਤਦੇ ਹਨ, ਜਿਵੇਂ ਕਿ ਕਬੀਰ ਜੀ ਦਾ ਕਥਨ ਹੈ:

**ਅਸਥਾਵਰ ਜੰਗਮ ਕੀਟ ਪਤੰਗਾ॥**
**ਅਨਿਕ ਜਨਮ ਕੀਏ ਬਹੁ ਰੰਗਾ॥** *(ਗਉੜੀ ਕਬੀਰ ਜੀ, ਪੰਨਾ 325)*

# ਸੰਗੀਤ ਇਕ ਧੰਦੇ ਦੇ ਰੂਪ ਵਿਚ

ਅੱਜ ਸਾਡੇ ਦੇਸ਼ ਦੇ ਨੇਤਾਵਾਂ ਦਾ ਮੁੱਖ ਨਾਅਰਾ ਹੈ, ਗ਼ਰੀਬੀ ਹਟਾਓ। ਜ਼ਰਾ ਸੋਚੋ ਕਿ ਗ਼ਰੀਬੀ ਦਾ ਮੁੱਖ ਕਾਰਨ ਕੀ ਹੈ ? ਸਾਰੇ ਪਾਸੇ ਝਾਤੀ ਮਾਰਨ 'ਤੇ ਸਾਨੂੰ ਪਤਾ ਲੱਗਦਾ ਹੈ ਕਿ ਗ਼ਰੀਬੀ ਦਾ ਮੁੱਖ ਕਾਰਨ ਹੈ ਬੇਰੁਜ਼ਗਾਰੀ। ਬੇਰੁਜ਼ਗਾਰੀ ਵਿਚ ਵੱਡਾ ਭਾਗ ਹੈ ਪੜ੍ਹੇ-ਲਿਖੇ ਬੇਰੁਜ਼ਗਾਰਾਂ ਦਾ। ਹੁਣ ਜ਼ਰਾ ਸੋਚੋ ਕਿ ਅੱਜ ਦੇ ਨੌਜੁਆਨ ਅਤੇ ਨਵਯੁਵਤੀਆਂ ਪੜ੍ਹ ਲਿਖ ਕੇ ਵੀ ਕਿਉਂ ਬੇਰੁਜ਼ਗਾਰ ਹਨ। ਇਸ ਦਾ ਮੁੱਖ ਕਾਰਨ ਹੈ ਕਿ ਪੜ੍ਹਾਈ ਦੇ ਵਿਸ਼ਿਆਂ ਦੀ ਚੋਣ ਸਮੇਂ ਸਿਰ ਅਤੇ ਠੀਕ ਢੰਗ ਨਾਲ ਨਹੀਂ ਕੀਤੀ ਜਾਂਦੀ। ਕੋਈ ਵੀ ਦੋ ਮਨੁੱਖ ਆਪਣੀਆਂ ਰੁਚੀਆਂ, ਸਮਰਥਾਵਾਂ, ਯੋਗਤਾਵਾਂ ਅਤੇ ਬੁੱਧੀ ਵਿੱਚੋਂ ਇੱਕੋ ਜਿਹੇ ਨਹੀਂ ਹੁੰਦੇ। ਇਸ ਲਈ ਬੱਚੇ ਨੂੰ ਕਿਸੇ ਕਿੱਤੇ ਲਈ ਮਾਰਗ-ਦਰਸ਼ਨ ਕਰਨ ਲਈ ਜ਼ਰੂਰੀ ਹੈ ਕਿ ਉਸ ਦੀਆਂ ਰੁਚੀਆਂ, ਸਮਰਥਾਵਾਂ, ਯੋਗਤਾਵਾਂ ਅਤੇ ਬੁੱਧੀ ਦਾ ਗਿਆਨ ਹੋਏ। ਇਸ ਤੋਂ ਛੁੱਟ ਬੱਚੇ ਨੂੰ ਪੜ੍ਹਾਈ ਦੇ ਵਿਸ਼ਿਆਂ ਤੋਂ ਵੀ ਜਾਣੂ ਕਰਾਉਣਾ ਚਾਹੀਦਾ ਹੈ। ਉਸ ਵਿਚ ਇਹ ਭਾਵਨਾ ਪੈਦਾ ਕਰਨੀ ਚਾਹੀਦੀ ਹੈ ਕਿ ਕੌਮ ਦੀ ਉਸਾਰੀ ਲਈ ਅਤੇ ਮਨੁੱਖ ਦੀ ਕੰਮ ਵਿਚ ਸੰਤੁਸ਼ਟਤਾ ਉਸ ਨੂੰ ਉਸ ਦੀ ਯੋਗਤਾ ਅਤੇ ਉਸ ਦੀ ਰੁਚੀ ਅਤੇ ਸਮਰਥਾ ਅਨੁਸਾਰ ਕੰਮ ਮਿਲਣਾ ਚਾਹੀਦਾ ਹੈ ਅਤੇ ਇਸ ਦੁਨੀਆ ਵਿਚ ਕੋਈ ਭੈੜਾ ਕੰਮ ਨਹੀਂ। ਅੱਜ-ਕੱਲ੍ਹ ਸਾਡੇ ਸਾਹਮਣੇ ਅਣਗਿਣਤ ਕਿੱਤੇ ਹਨ, ਜਿਵੇਂ ਡਾਕਟਰੀ, ਇੰਜੀਨੀਅਰਿੰਗ ਸਿੱਖਿਆ, ਬੈਂਕਿੰਗ, ਫ਼ੌਜ, ਕੌਮਰਸ, ਪੁਲਿਸ, ਵਕਾਲਤ ਅਤੇ ਕੋਮਲ ਹੁਨਰ ਆਦਿ। ਹੁਨਰਾਂ ਵਿੱਚੋਂ ਸੰਗੀਤ ਇਕ ਮਹੱਤਵਪੂਰਨ ਵਿਸ਼ਾ ਹੈ।

ਸੰਗੀਤ ਯੁਗਾਂ ਤੋਂ ਮਨੁੱਖਤਾ ਦੀ ਸਮਾਨਯ ਭਾਸ਼ਾ ਮੰਨੀ ਗਈ ਹੈ। ਸੰਗੀਤ ਦਾ ਮਨੁੱਖ ਦੇ ਸਾਰੇ ਜੀਵਨ ਨਾਲ ਸੰਬੰਧ ਹੈ। ਮਨੁੱਖ ਦੇ ਜੀਵਨ ਗ੍ਰੰਥ ਨੂੰ ਕਿਸੇ ਵੀ ਥਾਂ 'ਤੇ ਖੋਲ੍ਹ ਕੇ ਵੇਖ ਲਵੋ, ਕੋਈ ਵੀ ਅਧਿਆਇ ਇਹੋ ਜਿਹਾ ਨਹੀਂ, ਜਿਹੜਾ ਸੰਗੀਤਹੀਨ ਹੋਵੇ। ਸੰਗੀਤ ਨੂੰ ਅਸੀਂ ਜੀਵਨ ਤੋਂ ਵੱਖ ਨਹੀਂ ਕਰ ਸਕਦੇ। ਸੰਗੀਤ ਮਨੁੱਖ ਦੇ ਦਿਲ ਦੀ ਆਵਾਜ਼ ਹੈ। ਇਹ ਦੁੱਖ ਅਤੇ ਖ਼ੁਸ਼ੀ ਵੇਲੇ ਸਾਡੇ ਦਿਲ ਵਿੱਚੋਂ ਆਪ-ਮੁਹਾਰਾ ਨਿਕਲਦਾ ਹੈ। ਸੰਗੀਤ ਨਾਲ ਮਨੁੱਖ ਨੂੰ ਆਰਾਮ, ਸ਼ਾਂਤੀ ਅਤੇ ਉਤਸ਼ਾਹ ਮਿਲਦਾ ਹੈ। ਸੰਗੀਤ ਇਕ ਦੇਸ਼ ਦੇ ਇਤਿਹਾਸ ਦਾ ਭੰਡਾਰ ਹੈ। ਕਿਸੇ ਦੇਸ਼ ਦੀ ਸੱਭਿਅਤਾ ਸੰਸਕ੍ਰਿਤੀ ਅਤੇ ਇਤਿਹਾਸ ਦਾ ਪਤਾ ਉਸ ਦੇਸ਼ ਦੇ ਲੋਕ-ਗੀਤਾਂ ਤੋਂ ਲੱਗ ਸਕਦਾ ਹੈ। ਇਸ ਮਹੱਤਵਪੂਰਨ ਅਤੇ ਸੁਆਦਲੀ ਕਲਾ ਦਾ ਆਨੰਦ ਕੌਣ ਨਹੀਂ ਮਾਣਦਾ। ਆਨੰਦ ਤੋਂ ਛੁੱਟ ਇਹ ਕਲਾ ਵਿਅਕਤੀ ਦੇ ਲਈ ਰੁਜ਼ਗਾਰ ਦਾ ਵੀ ਬੜਾ ਵਧੀਆ ਸਾਧਨ ਬਣ ਸਕਦੀ ਹੈ। ਅਸੀਂ ਅਕਸਰ ਘਰਾਂ ਵਿਚ ਹਰ ਰੋਜ਼ ਰੇਡੀਓ ਅਤੇ ਟੈਲੀਵਿਯਨ ਆਦਿ ਰਾਹੀਂ ਸੰਗੀਤ ਦਾ ਰਸ ਮਾਣਦੇ ਹਾਂ। ਇਨ੍ਹਾਂ ਸਭ ਵਿਚ ਵਿਸ਼ੇਸ਼ ਤੌਰ 'ਤੇ ਉਹੀ ਸੰਗੀਤਕਾਰ ਲੋਕਾਂ ਦਾ ਮਨ-ਪਰਚਾਵਾ ਕਰਦੇ ਹਨ ਜਿਨ੍ਹਾਂ ਦਾ ਧੰਦਾ ਸੰਗੀਤ ਹੁੰਦਾ ਹੈ।

ਆਉ, ਹੁਣ ਤੁਹਾਨੂੰ ਇਸ ਵਿਸ਼ੇ ਦੇ ਕੋਰਸਾਂ ਬਾਰੇ ਜਾਣਕਾਰੀ ਕਰਾਈਏ। ਸੰਗੀਤ ਸਕੂਲਾਂ ਵਿਚ ਛੇਵੀਂ ਜਮਾਤ ਤੋਂ ਗਿਆਰ੍ਹਵੀਂ ਤਕ ਔਪਸ਼ਨਲ ਵਿਸ਼ੇ ਦੇ ਰੂਪ ਵਿਚ ਪੜ੍ਹਾਇਆ ਜਾਂਦਾ ਹੈ ਤੇ ਕਾਲਜਾਂ ਵਿਚ ਇਹ ਇਕ ਚੋਣਵੇਂ ਵਿਸ਼ੇ ਦੇ ਰੂਪ ਵਿਚ ਪੜ੍ਹਾਇਆ ਜਾਂਦਾ ਹੈ। ਸੰਗੀਤ ਨੂੰ ਅਸੀਂ ਦੋ ਭਾਗਾਂ ਵਿਚ ਵੰਡ ਸਕਦੇ ਹਾਂ:

1. ਉੱਚਰਿਤ (Vocal)
2. ਸਾਜ਼ (Instrumental)

ਉੱਚਰਿਤ (vocal) ਸੰਗੀਤ ਸੰਗੀਤਕਾਰ ਆਪਣੇ ਗਲੇ ਦੀ ਆਵਾਜ਼ ਰਾਹੀਂ ਗਾਉਂਦਾ ਹੈ। ਇਸ ਦੇ ਲਈ ਸੁਰੀਲੇ ਗਲੇ ਦੀ ਲੋੜ ਹੈ, ਉੱਚਰਿਤ ਸੰਗੀਤ ਨਾਲ ਵੀ ਭਿੰਨ-ਭਿੰਨ ਸਾਜ਼ਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ।

ਸਾਜ਼ ਦੇ ਸੰਗੀਤ ਵਿਚ ਸੰਗੀਤਕਾਰ ਸਾਜ਼ ਦੀ ਸਹਾਇਤਾ ਨਾਲ ਗਾਉਂਦਾ ਹੈ। ਇਹਨਾਂ ਸਾਜ਼ਾਂ ਵਿਚ ਸਿਤਾਰ, ਗਿਟਾਰ, ਵਾਇਲਿਨ, ਵਚਿੱਤਰ ਵੀਣਾ, ਤਬਲਾ, ਹਾਰਮੋਨੀਅਮ ਆਦਿ ਆਉਂਦਾ ਹੈ। ਸੰਗੀਤ ਦੇ ਖੇਤਰ ਵਿਚ ਹੇਠ ਲਿਖੇ ਕੋਰਸ ਹਨ:

(1) ਸੰਗੀਤ ਮਲਇਆਨ, ਜਿਹੜੀ ਐਫ.ਏ. ਦੇ ਬਰਾਬਰ ਹੁੰਦੀ ਹੈ; (2) ਸੰਗੀਤ ਪ੍ਰਚਾਰਕ, ਜਿਹੜੀ ਬੀ.ਏ. ਬਰਾਬਰ ਹੁੰਦੀ ਹੈ; (3) ਸੰਗੀਤ ਪ੍ਰਵੀਨ ਜਾਂ ਸੰਗੀਤ ਨਿਪੁੰਨ ਜਿਹੜੀ ਐਮ.ਏ. ਦੇ ਬਰਾਬਰ ਹੈ।

ਸੰਗੀਤ ਦੀ ਸਿੱਖਿਆ ਪ੍ਰਾਪਤ ਕਰਨ ਤੋਂ ਬਾਅਦ ਸੰਗੀਤਕਾਰ ਆਪਣਾ ਰੁਜ਼ਗਾਰ ਹੇਠ ਲਿਖਿਆਂ ਵਿਭਾਗਾਂ ਤੋਂ ਪ੍ਰਾਪਤ ਕਰ ਸਕਦਾ ਹੈ:

## ਵਿਦਿਆ ਵਿਭਾਗ

1. ਸਕੂਲ ਵਿਚ ਸੰਗੀਤ ਦਾ ਮਾਸਟਰ ਜਾਂ ਸੰਗੀਤ ਮਿਸਟਰੈਸ ਦੇ ਰੂਪ ਵਿਚ—ਇਸ ਲਈ ਉਸ ਨੂੰ ਸੰਗੀਤ ਦੀ ਬੀ.ਏ. ਹੋਣਾ ਜ਼ਰੂਰੀ ਹੈ। ਤਨਖ਼ਾਹ ਦਾ ਸਕੇਲ 220/500 ਹੈ।

2. ਸਕੂਲ ਤੇ ਕਾਲਜ ਦੇ ਲੈਕਚਰਾਰ ਦੇ ਰੂਪ ਵਿਚ—ਇਸ ਲਈ ਸੰਗੀਤ ਦੀ ਐਮ.ਏ. ਸੰਗੀਤ ਪ੍ਰਵੀਨ ਦਾ ਹੋਣਾ ਜ਼ਰੂਰੀ ਹੈ। ਤਨਖ਼ਾਹ ਦਾ ਸਕੇਲ 300/600 ਹੈ।

3. ਇਨ੍ਹਾਂ ਸਭ ਦੀ ਤਰੱਕੀ ਦੇ ਉਹੀ ਅਵਸਰ ਹਨ। ਜਿਹੜੇ ਵਿਦਿਆ ਵਿਭਾਗ ਵਿਚ ਦੂਸਰੇ ਵਿਸ਼ਿਆਂ ਦੇ ਮਾਸਟਰਾਂ ਤੇ ਲੈਕਚਰਾਰਾਂ ਨੂੰ ਮਿਲੇ ਹਨ।

ਸੰਗੀਤਕਾਰ ਆਪਣੇ ਵਿਸ਼ੇ ਵਿਚ ਖੋਜ (ਰਿਸਰਚ) ਵੀ ਕਰ ਸਕਦਾ ਹੈ। ਇਸ ਤੋਂ ਛੁੱਟ ਸੰਗੀਤ ਦੀ ਵਿਦਿਆ ਪ੍ਰਾਪਤੀ ਵਾਲੇ ਕੋਈ ਵੀ ਮੁਕਾਬਲੇ (competition) ਦੀ ਪ੍ਰੀਖਿਆ ਵੀ ਪਾਸ ਕਰ ਸਕਦੇ ਹਨ। ਇਨ੍ਹਾਂ ਲਈ ਵੀ ਉਹੀ ਸ਼ਰਤਾਂ ਹਨ, ਜਿਹੜੀਆਂ ਦੂਸਰੇ ਵਿਸ਼ਿਆਂ ਦੇ ਉਮੀਦਵਾਰਾਂ ਦੀਆਂ ਹੁੰਦੀਆਂ ਹਨ।

4. All India Radio ਦੇ ਵਿਚ ਇਕ ਕਲਾਕਾਰ ਦੇ ਰੂਪ ਵਿਚ ਕੰਮ ਕਰ ਸਕਦਾ ਹੈ।

5. ਫ਼ਿਲਮ ਇੰਡਸਟਰੀਜ਼ (Film Industries) ਦੇ ਵਿਚ ਇਕ ਕਲਾਕਾਰ ਦੇ ਰੂਪ ਵਿਚ ਕੰਮ ਕਰ ਸਕਦਾ ਹੈ।

6. ਇੰਡੀਅਨ ਨੇਵੀ ਵਿਚ ਵੀ ਸੰਗੀਤਕਾਰ ਨੂੰ ਰੋਜ਼ਗਾਰ ਮਿਲ ਸਕਦਾ ਹੈ।

7. ਪਬਲਿਕ ਰੀਲੇਸ਼ਨ ਵਿਭਾਗ ਵਿਚ ਵੀ ਰੁਜ਼ਗਾਰ ਮਿਲ ਸਕਦਾ ਹੈ।

8. ਡਰਾਮੈਟਿਕ ਕਲੱਬਜ਼ ਵੀ ਇਕ ਸੰਗੀਤਕਾਰ ਨੂੰ ਰੁਜ਼ਗਾਰ ਦੇ ਸਕਦੇ ਹਨ। ਇਨ੍ਹਾਂ ਸਭ ਵਿਚ ਆਮਦਨ ਦੇ ਅਨੁਸਾਰ ਸੰਗੀਤਕਾਰ ਨੂੰ ਹਿੱਸਾ ਮਿਲਦਾ ਹੈ।

ਇਸ ਤੋਂ ਛੁੱਟ ਸੰਗੀਤਕਾਰ ਆਪਣੀ ਪ੍ਰਾਈਵੇਟ ਅਕੈਡਮੀ ਵੀ ਖੋਲ੍ਹ ਸਕਦਾ ਹੈ। ਇਹ ਕੰਮ ਉਹ ਆਪਣੇ ਹੋਰ ਦੂਸਰੇ ਰੁਜ਼ਗਾਰ ਦੇ ਨਾਲ-ਨਾਲ ਵੀ ਜਾਰੀ ਰੱਖ ਸਕਦਾ ਹੈ।

ਜੇ ਕਿਸੇ ਨੇ ਨੌਕਰੀ ਨਾ ਵੀ ਕਰਨੀ ਹੋਵੇ ਤਾਂ ਉਹ ਆਪਣੇ ਘਰ ਵਿਚ ਵਿਹਲੇ ਸਮੇਂ ਆਪਣਾ ਅਤੇ ਆਪਣੇ ਘਰਦਿਆਂ ਦਾ ਮਨੋਰੰਜਨ ਕਰ ਸਕਦਾ ਹੈ।

ਵਧੇਰੇ ਵਾਕਫ਼ੀ ਲਈ ਕਿਸੇ ਵੀ ਸੰਗੀਤ ਵਿਦਿਆਲੇ ਨਾਲ ਮੇਲ-ਜੋਲ ਰੱਖ ਸਕਦੇ ਹੋ।

# ਰਾਗ ਭੈਰਉ, ਸਰਲ ਪ੍ਰੀਚੈ

ਇਹ ਭੈਰਉ ਥਾਟ ਦਾ ਰਾਗ ਹੈ। ਇਸ ਵਿਚ ਰਿਸ਼ਭ, ਧੈਵਤ ਸੁਰ ਕੋਮਲ, ਬਾਕੀ ਸਭ ਸੁਰ ਸ਼ੁੱਧ ਲੱਗਦੇ ਹਨ। ਇਸ ਦਾ ਵਾਦੀ ਸੁਰ ਧੈਵਤ, ਸੰਵਾਦੀ ਸੁਰ ਰਿਸ਼ਭ ਹੈ। ਇਸ ਦੀ ਜਾਤੀ ਸੰਪੂਰਨ-ਸੰਪੂਰਨ ਹੈ। ਇਹ ਇਕ ਥਾਟ ਵਾਚਕ ਆਸ਼ਰਯ-ਰਾਗ ਹੈ। ਇਸ ਵਿਚ ਧੈਵਤ 'ਤੇ ਨਿਸ਼ਾਦ ਦਾ ਅਤੇ ਰਿਸ਼ਭ ਤੇ ਗੰਧਾਰ ਜਾਂ ਮੱਧਮ ਦਾ ਕਣ ਲੈ ਕੇ ਅੰਦੋਲਨ ਹੁੰਦਾ ਹੈ। ਜਿਵੇਂ 'ਨੀ ਧ਼, ਨੀ ਧ਼, ਪ, ਗ ਰੇ਼, ਗਰੇ਼, ਸਾ' ਆਦਿਕ। ਇਸ ਦੀ ਪ੍ਰਕ੍ਰਿਤੀ ਗੰਭੀਰ ਹੈ। ਮੱਧਮ ਸੁਰ ਤੋਂ ਰਿਸ਼ਭ ਸੁਰ ਤਕ ਦੀ ਮੀਂਡ ਇਸ ਵਿਚ ਸੁੰਦਰ ਵਿਖਾਈ ਦਿੰਦੀ ਹੈ। ਇਹ ਉਤਰਾਂਗ ਵਾਦੀ ਰਾਗ ਹੈ। ਇਸ ਵਿਚ ਮੱਧਮ ਸੁਰ 'ਤੇ ਵਿਸ਼ਰਾਮ ਨਹੀਂ ਕਰਨਾ ਚਾਹੀਦਾ ਅਤੇ ਆਰੋਹ ਵਿਚ ਰਿਸ਼ਭ ਸੁਰ ਦਾ ਅਲਪਤੱਵ ਹੈ। ਗਾਉਣ ਦਾ ਸਮਾਂ ਸਵੇਰ ਦਾ ਸੰਧਿ-ਪ੍ਰਕਾਸ਼ ਹੈ।

**ਆਰੋਹ**—ਸਾ ਰੇ਼ ਗ ਮ ਪ, ਧ਼ ਨੀ ਸਾਂ।
**ਅਵਰੋਹ**—ਸਾਂ ਨੀ ਧ਼ ਪ, ਗ ਮ, ਗ ਰੇ਼, ਰੇ਼ ਸਾ।
**ਪਕੜ**—ਗ ਮ, ਧ਼ ਧ਼ ਪ, ਗ ਮ ਰੇ਼ ਰੇ਼ ਸਾ।

### ਆਲਾਪ

1. ਸਾ, ਰੇ਼—ਸਾ, ਧ਼ ਨ਼ੀ ਸਾ ਰੇ਼, ਗ ਰੇ਼—ਸਾ।
2. ਨ਼ੀ ਸਾ ਰੇ਼, ਨ਼ੀ ਸਾ ਧ਼, ਪ਼ ਧ਼ ਨ਼ੀ ਸਾ ਰੇ਼, ਗ ਰੇ਼...ਗ ਰੇ਼ ਰੇ਼ ਸਾ।
3. ਸਾ ਰੇ਼ ਗ, ਪ ਗ ਮ, ਗ ਮ ਰੇ਼—ਗ ਰੇ਼, ਗ ਰੇ਼ ਗ ਰੇ਼ ਸਾ।
4. ਗ ਮ ਧ਼...ਧ਼...ਪ, ਨੀ ਧ਼—ਨੀ ਧ਼—ਧ਼ ਪ, ਗ ਮ ਧ਼...ਪ, ਗ ਮ ਰੇ਼—ਸਾ।
5. ਸਾ ਰੇ਼ ਗ ਮ ਧ਼—ਪ, ਸਾਂ ਨੀ ਧ਼, ਨੀ ਧ਼—ਪ, ਗ ਮ ਧ਼, ਸਾਂ ਨੀ ਧ਼, ਨੀ ਧ਼ ਪ, ਸਾਂ ਨੀ ਧ਼ ਪ, ਮ ਪ ਗ ਮ, ਧ਼ ਪ ਮ ਪ, ਗ ਮ ਰੇ਼, ਸਾ ਰੇ਼ ਗ ਮ, ਸਾ ਰੇ਼ ਗ ਮ, ਧ਼ ਪ ਧ਼ ਮ, ਪ ਗ ਮ ਰੇ਼, ਮ ਗ ਰੇ਼ ਗ ਰੇ਼—ਸਾ।
6. ਗ ਮ ਪ ਧ਼, ਮ ਪ ਧ਼ ਨੀ, ਪ ਧ਼ ਨੀ ਸਾਂ, ਧ਼ ਨੀ ਸਾਂ ਰੇ਼ਂ, ਗਾਂ—ਰੇ਼ਂ ਸਾਂ, ਸਾਂ ਰੇ਼ਂ ਗਾਂ ਮਂ ਗਾਂ ਰੇ਼ਂ—ਗਾਂ, ਰੇ਼ਂ ਸਾਂ, ਸਾਂ ਨੀ ਧ਼ ਨੀ ਸਾਂ, ਸਾਂ, ਸਾਂ ਨੀ ਧ਼ ਪ, ਗ ਮ ਪ ਧ਼ ਨੀ ਸਾਂ ਸਾਂ ਨੀ ਧ਼ ਪ, ਗ ਮ ਧ਼—ਪ, ਗ ਮ ਰੇ਼, ਪ ਮ ਗ ਮ ਰੇ਼ ਗ ਰੇ਼, ਮ ਗ ਰੇ਼ ਗ ਰੇ਼, ਸਾਂ ਨੀ ਧ਼ ਪ, ਮ ਗ ਰੇ਼ ਗ ਰੇ਼—ਗ ਰੇ਼—ਸਾ।

